ਰਾਸ਼ਟਰੀ ਜੀਵਨੀਆਂ ਦੀ ਲੜੀ

# ਗੁਰੂ ਅਰਜਨ ਦੇਵ

ਡਾ. ਵਜ਼ੀਰ ਸਿੰਘ







## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

# ਗੁਰੂ ਅਰਜਨ ਦੇਵ

ਡਾ. ਵਜ਼ੀਰ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

# ਪ੍ਰਸਤਾਵਨਾ

ਭਾਰਤ ਦੀ ਦਾਰਸ਼ਨਿਕ-ਅਧਿਆਤਮਿਕ ਪਰੰਪਰਾ ਨੇ ਜਿਨ੍ਹਾਂ ਮਹਾਨ ਹਸਤੀਆਂ ਨੂੰ ਜਨਮ ਦਿੱਤਾ, ਗੁਰੂ ਅਰਜਨ ਦੇਵ ਉਨ੍ਹਾਂ ਵਿਚ ਗੌਰਵਸ਼ਾਲੀ ਸਥਾਨ ਰਖਦੇ ਹਨ। ਉਨ੍ਹਾਂ ਦੀ ਦੇਣ ਏਨੀ ਭਰਪੂਰ ਤੇ ਮਹੱਤਵ-ਪੂਰਨ ਹੈ ਕਿ ਭਾਰਤਵਾਸੀ ਸਦੀਆਂ ਤਕ ਇਸ ਉਤੇ ਮਾਣ ਕਰ ਸਕਦੇ ਹਨ। ਗੁਰੂ ਨਾਨਕ ਦੇਵ ਦੇ ਚਲਾਏ ਹੋਏ ਮਾਰਗ ਦੇ ਪੰਜਵੇਂ ਰਾਹਬਰ, ਗੁਰੂ ਅਰਜਨ ਸੋਲ੍ਹਵੀਂ ਸਦੀ ਵਿਚ ਹੋਏ ਵਿਚਰੇ। ਉਨ੍ਹਾਂ ਦਾ ਜੀਵਨ-ਕਾਲ (1563-1606 ਈਸਵੀਂ) ਬੇਸ਼ੱਕ 43 ਸਾਲਾਂ ਦਾ ਸੀਮਿਤ ਅਰਸਾ ਹੈ, ਪਰ ਉਨ੍ਹਾਂ ਦੁਆਰਾ ਨੇਪਰੇ ਚਾੜ੍ਹੇ ਗਏ ਕਾਰਜਾਂ ਦਾ ਲੇਖਾ-ਜੋਖਾ ਹੈਰਾਨ ਕਰਨ ਵਾਲਾ ਹੈ। ਅੰਮ੍ਰਿਤਸਰ ਦੇ ਹਰਿਮੰਦਰ ਦਾ ਨਿਰਮਾਣ, ਗੁਰੂ ਗ੍ਰੰਥ ਸਾਹਿਬ ਦੀ ਆਦਿ-ਬੀੜ ਦਾ ਸੰਕਲਨ, ਨਵੇਂ ਨਗਰਾਂ ਦੀ ਸਥਾਪਨਾ ਤੇ ਵਿਕਾਸ, ਸਿੱਖੀ ਦਾ ਪ੍ਰਸਾਰ ਤੇ ਸੰਗਠਨ, ਅਤੇ ਧਰਮ ਦੀ ਰਖਿਆ ਹਿੱਤ ਆਪਣਾ ਬਲੀਦਾਨ ਗੁਰੂ ਸਾਹਿਬ ਦੇ ਅਜਿਹੇ ਕਾਰਜ ਹਨ, ਜਿਨ੍ਹਾਂ ਦਾ ਪ੍ਰਭਾਵ ਪੰਜਾਬ ਹੀ ਨਹੀਂ, ਭਾਰਤ ਦੇ ਜਨ-ਜੀਵਨ ਉਤੇ ਅਮਿਟ ਛਾਪ ਛੱਡ ਗਿਆ ਹੈ।

ਗੁਰੂ ਅਰਜਨ ਦੇਵ ਦੀ ਸ਼ਖ਼ਸੀਅਤ ਅਤੇ ਕਾਰਜਾਂ ਸੰਬੰਧੀ ਉਨ੍ਹਾਂ ਦੇ ਸਮਕਾਲੀ ਸਰੋਤਾਂ ਦਾ ਨਿਰਣਾ ਇਹ ਹੈ ਕਿ ਗੁਰੂ ਸਾਹਿਬ ਦਾ ਸਮੁੱਚਾ ਜੀਵਨ ਆਪਣੇ ਮਿਸ਼ਨ ਦੀ ਪੂਰਤੀ ਹਿਤ ਅਰਪਿਤ ਸੀ। ਬਦੇਸ਼ਾਂ ਤੋਂ ਆ ਕੇ ਭਾਰਤ ਵਿਚ ਵੱਸੇ ਈਸਾਈ ਪਾਦਰੀਆਂ ਤੇ ਕਾਰਕੁਨਾਂ ਨੇ ਗੁਰੂ ਅਰਜਨ ਨੂੰ ਆਪਣੇ ਮਤ ਦੇ 'ਪੋਪ' ਨਾਲ ਤੁਲਨਾ ਦਿੱਤੀ। ਫ਼ਾਰਸੀ ਰਚਨਾ 'ਦਬਸਤਾਨਿ ਮਜ਼ਾਹਿਬ' ਦਾ ਲੇਖਕ ਮੁਹਸਿਨ ਫ਼ਾਨੀ ਗੁਰੂ ਅਰਜਨ ਦੇਵ ਦੀ ਸਲਾਹੁਤਾ ਕਰਦਾ ਹੈ। ਬਾਦਸ਼ਾਹ ਅਕਬਰ ਦੇ ਗੁਰੂ ਸਾਹਿਬ ਨਾਲ ਆਦਰ-ਭਾਵ ਵਾਲੇ ਸੰਬੰਧ ਸਨ। ਹਜ਼ਰਤ ਮੀਆਂ-ਮੀਰ ਉਨ੍ਹਾਂ ਦੇ ਨਿਕਟੀ ਮਿੱਤਰਾਂ ਤੇ ਸਹਿਯੋਗੀਆਂ ਵਿਚੋਂ ਸੀ। ਬਾਦਸ਼ਾਹ ਜਹਾਂਗੀਰ ਦਿੱਲੀ ਦਾ ਤਖ਼ਤ ਸੰਭਾਲਣ ਮਗਰੋਂ ਗੁਰੂ ਸਾਹਿਬ ਦਾ ਵਿਰੋਧੀ ਬਣ ਗਿਆ, ਪਰ ਉਸ ਦੀ ਲਿਖਤ ਵਿਚੋਂ ਵੀ ਗੁਰੂ ਸਾਹਿਬ ਦੀ ਵਡਿਆਈ ਦੇ ਸੰਕੇਤ ਮਿਲਦੇ ਹਨ। ਭਾਈ ਗੁਰਦਾਸ, ਸੱਤਾ ਤੇ ਬਲਵੰਡ ਅਤੇ ਭੱਟ-ਕਵੀਆਂ ਦੀਆਂ ਰਚਨਾਵਾਂ ਤਾਂ ਗੁਰੂ ਅਰਜਨ ਦੇਵ ਦੀ ਉਸਤਤੀ ਨਾਲ ਭਰਪੂਰ ਹਨ।

ਗੁਰੂ ਗ੍ਰੰਥ ਸਾਹਿਬ ਜਿਹਾ ਧਰਮ-ਗ੍ਰੰਥ, ਜਿਸ ਨੂੰ ਸਿੱਖ-ਮਤ ਵਿਚ "ਗੁਰੂ" ਦੀ ਪਦਵੀ ਪ੍ਰਾਪਤ ਹੈ, ਗੁਰੂ ਅਰਜਨ ਦੇਵ ਦੁਆਰਾ ਸੰਪਾਦਿਤ ਹੋਇਆ ਅਤੇ ਅੱਜ ਤਕ

ਗੁਰੂ ਅਰਜਨ ਦੇਵ ਜੀ ਦਾ ਸਿੱਖ ਧਰਮ ਅਤੇ ਪੰਜਾਬ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਗੁਰੂ ਜੀ ਨੇ 1604 ਈਸਵੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਗੁਰੂ ਅਰਜਨ ਦੇਵ ਜੀ ਉਚਕੋਟੀ ਦੇ ਸਾਹਿਤਕਾਰ, ਵਿਦਵਾਨ ਤੇ ਵਿਦਵਾਨਾਂ ਦੇ ਕਦਰਦਾਨ ਵੀ ਸਨ। ਇਸ ਪੁਸਤਕ ਵਿਚ ਜਿਥੇ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸੇਵਾ ਬਾਰੇ ਚਾਨਣਾ ਪਾਇਆ ਗਿਆ ਹੈ ਉਥੇ ਗੁਰੂ ਜੀ ਦੀ ਸ਼ਖਸੀਅਤ ਅਤੇ ਉਨ੍ਹਾਂ ਦੇ ਸਮੇਂ ਦੀਆਂ ਮੁੱਖ ਘਟਨਾਵਾਂ ਦਾ ਵੀ ਬੜੇ ਰੋਚਕ ਤੇ ਵਿਦਵਤਾਮਈ ਢੰਗ ਨਾਲ ਵਰਣਨ ਕੀਤਾ ਗਿਆ ਹੈ।

ਡਾ: ਵਜੀਰ ਸਿੰਘ (ਜਨਮ 1927) ਨੇ ਇਹ ਪੁਸਤਕ ਲਿਖ ਕੇ ਇਕ ਮਹਾਨ ਫਰਜ਼ ਅਦਾ ਕੀਤਾ ਹੈ। ਡਾ: ਵਜੀਰ ਸਿੰਘ ਅੱਜਕਲ੍ਹ ਗੁਰੂ ਗੋਬਿੰਦ ਸਿੰਘ ਧਾਰਮਿਕ ਅਧਿਅਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰੋਫੈਸਰ ਤੇ ਮੁੱਖੀ ਹਨ। ਇਨ੍ਹਾਂ ਨੇ ਸਿੱਖ ਧਰਮ ਬਾਰੇ ਦਰਜਨਾਂ ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚੋਂ ਗੁਰੂ ਨਾਨਕ ਸਿਧਾਂਤ, ਨਾਨਕ ਬਾਣੀ ਚਿੰਤਨ, ਧਰਮ ਦਾ ਦਾਰਸ਼ਨਿਕ ਪੱਖ, ਫਲਸਫ਼ਾ ਤੇ ਸਿੱਖ ਫਲਸਫ਼ਾ ਆਦਿ ਪ੍ਰਮੁੱਖ ਹਨ।



ਮੁੱਲ : 8.00

ਨੈਸ਼ਨਲ ਬੁਕ ਟਰੱਸਟ, ਇੰਡੀਆ

## ਤਤਕਰਾ

ਅਧਿਆਇ 1

# ਗੁਰੂ ਅਰਜਨ ਦੇਵ ਦੀ ਮਹਾਨਤਾ

## 1. ਗੁਰੂ-ਘਰ ਦੀ ਵਿਰਾਸਤ

ਪੰਜਾਬੀ ਸਭਿਆਚਾਰ ਅਤੇ ਅਧਿਆਤਮਕ ਪਰੰਪਰਾ ਆਪਣੀ ਸੁਹਜਾਤਮਕ ਅਮੀਰੀ ਤੇ ਪ੍ਰਫੁੱਲਤਾ ਲਈ ਸਦਾ ਗੁਰੂ ਅਰਜਨ ਦੇਵ ਦੇ ਰਿਣੀ ਰਹਿਣਗੇ। 43 ਸਾਲਾਂ ਦੀ ਆਯੂ ਵਿਚ ਗੁਰੂ ਅਰਜਨ ਨੇ ਜੋ ਮਹਾਨ ਕਾਰਜ ਨੇਪਰੇ ਚਾੜ੍ਹੇ, ਉਨ੍ਹਾਂ ਦਾ ਵੇਰਵਾ ਤੇ ਲੇਖਾ-ਜੋਖਾ ਹੈਰਾਨ ਕਰਨ ਵਾਲਾ ਹੈ। ਬਾਲਪਨ ਤੇ ਜਵਾਨੀ ਦੇ 18 ਸਾਲ ਉਨ੍ਹਾਂ ਨੇ ਗੁਰੂ-ਘਰ ਦੇ ਵਾਤਾਵਰਣ ਵਿਚ ਬਿਤਾਏ ਅਤੇ ਬਾਕੀ ਦੇ 25 ਸਾਲ ਗੁਰਿਆਈ ਦੀ ਗੱਦੀ ਉਤੇ। ਇਕ ਚੌਥਾਈ ਸਦੀ ਦੇ ਅਰਸੇ ਵਿਚ ਗੁਣ ਤੇ ਮਾਤ੍ਰਾ ਦੇ ਪੱਖੋਂ ਏਨਾ ਭਰਪੂਰ ਕਾਰਜ ਕਿਵੇਂ ਸੰਭਵ ਹੋ ਗਿਆ ?—ਇਹ ਗੁਰੂ-ਘਰ ਦੀ ਵਿਰਾਸਤ ਦਾ ਕ੍ਰਿਸ਼ਮਾ ਸੀ, ਜਿਸ ਨੇ ਯੁਵਕ ਅਰਜਨ ਦੀ ਪ੍ਰਤਿਭਾ ਨੂੰ ਨਿਖਾਰਿਆ ਅਤੇ ਪੂਰੇ ਅਠਾਰਾਂ ਸਾਲ ਇਕ-ਇਕ ਪਲ ਉਨ੍ਹਾਂ ਦੀ ਆਤਮਾ ਨੂੰ ਅਧਿਆਤਮਕ ਰੰਗਣ ਵਿਚ ਰੰਗਿਆ। ਪਹਿਲੇ ਦਿਨ ਤੋਂ ਗੁਰੂ-ਨਾਨਾ ਜੀ ਦੀ ਗੋਦ ਖੇਡਣ ਨੂੰ ਮਿਲੀ, ਗੁਰੂ-ਘਰ ਦੇ ਵਰੋਸਾਏ ਧੀ-ਜੁਆਈ ਮਾਪੇ ਮਿਲੇ, ਤੇ ਮਗਰੋਂ 7 ਸਾਲ ਗੁਰੂ-ਰੂਪ ਵਿਚ ਪਿਤਾ ਦੀ ਛਤਰ-ਛਾਇਆ ਪ੍ਰਾਪਤ ਹੋਈ। ਗੁਰਬਾਣੀ ਤੇ ਕੀਰਤਨ ਸਮੁੱਚੇ ਵਾਯੂ-ਮੰਡਲ ਵਿਚ ਰਚਿਆ ਰਿਹਾ, ਅੱਖਾਂ ਸਾਹਮਣੇ ਪੋਥੀਆਂ ਦੀ ਰਚਨਾ ਹੁੰਦੀ ਰਹੀ, ਸਿੱਖ-ਜਗਤ ਦੀ ਰਾਜਧਾਨੀ ਕਾਇਮ ਕਰਨ ਦੇ ਮਨਸੂਬੇ ਬਣਦੇ ਰਹੇ, ਕਿਸੇ ਤਾਲ-ਸੁਹਾਵੇ ਦਾ ਬਿੰਬ ਮਨਾਂ ਵਿਚ ਵਸਦਾ ਰਿਹਾ।

ਗੁਰੂ ਨਾਨਕ ਨੂੰ ਆਪਣੇ ਮਾਤਾ-ਪਿਤਾ ਪਾਸੋਂ ਰੂਹਾਨੀਅਤ ਦਾ ਵਿਰਸਾ ਨਹੀਂ ਸੀ ਮਿਲਿਆ, ਉਨ੍ਹਾਂ ਦੀ ਦਰਸ਼ਨ-ਜੀਵੀ ਪ੍ਰਤਿਭਾ ਦੀ ਪਛਾਣ ਨੀਝ ਵਾਲੇ ਟਿਕਟ-ਵਰਤੀਆਂ ਨੂੰ ਹੌਲੀ ਹੌਲੀ ਹੋਈ। ਗੁਰੂ ਨਾਨਕ ਨੇ ਸਿੱਖ-ਸੰਸਥਾਵਾਂ ਦੇ ਪੂਰਨੇ ਆਪ ਪਾਏ ਅਤੇ ਆਤਮਿਕ ਵਿਕਾਸ ਦਾ ਵਾਤਾਵਰਣ ਘੜਿਆ। ਭਾਈ ਲਹਿਣਾ ਸੁਭਾਗ-

ਵਸ ਗੁਰੂ ਨਾਨਕ ਦੇ ਸੰਪਰਕ ਵਿਚ ਆਏ ਅਤੇ ਇਸ ਵਾਤਾਵਰਣ ਸਦਕਾ ਉਨ੍ਹਾਂ ਦੀ ਘਾਲ ਥਾਏਂ ਪਈ। ਗੁਰੂ ਅੰਗਦ ਦੇ ਰੂਪ ਵਿਚ ਉਨ੍ਹਾਂ ਨੇ ਨਾਨਕ-ਪੰਥ ਦੀ ਵਿਰਾਸਤ ਨੂੰ ਅੱਗੇ ਤੌਰਿਆ। ਗੁਰੂ ਅਮਰਦਾਸ ਨੇ ਸੇਵਾ ਅਤੇ ਆਤਮ-ਸਮਰਪਣ ਦੇ ਬਲਬੋਤੇ ਗੁਰਿਆਈ ਦੀ ਪਦਵੀ ਗ੍ਰਹਿਣ ਕੀਤੀ; ਉਨ੍ਹਾਂ ਦੀ ਬਜ਼ੁਰਗੀ ਤੇ ਰਸੀ ਹੋਈ ਪਕੇਰੀ ਸ਼ਖਸੀਅਤ ਨੇ ਸਿੱਖ-ਸੰਸਥਾਵਾਂ ਨੂੰ ਨਿਗਰ ਰੂਪ ਦਿਤਾ, ਬਾਣੀ-ਸੰਭਾਲ ਦੀ ਪਿਰਤ ਪਾਈ, ਯੋਜਨਾਵਾਂ ਉਲੀਕੀਆਂ ਅਤੇ ਸਰਬ-ਪੱਖੀ ਵਿਕਾਸ ਦੀਆਂ ਸੰਭਾਵਨਾਵਾਂ ਉਜਾਗਰ ਕੀਤੀਆਂ। ਭਾਈ ਜੇਠਾ ਦੇ ਰੂਪ ਵਿਚ ਗਿਆਰਾਂ ਸਾਲਾਂ ਦਾ ਯਤੀਮ ਬਾਲਕ ਉਨ੍ਹਾਂ ਦੀ ਸ਼ਰਨ ਵਿਚ ਆ ਕੇ, ਨਾ ਕੇਵਲ ਪਰਿਵਾਰ ਵਿਚ ਸ਼ਾਮਲ ਹੋਇਆ, ਸਗੋਂ ਆਪਣੀ ਯੋਗਤਾ ਦੇ ਆਧਾਰ ਉਤੇ ਗੁਰ-ਗੱਦੀ ਦਾ ਵਾਰਸ ਬਣਿਆ। ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਦਾ ਸਿਰਜਿਆ ਗੁਰੂ-ਘਰ ਦਾ ਵਾਤਾਵਰਣ ਅਤੇ ਨਾਨਕ-ਪੰਥ ਦੀ ਸਮੁੱਚੀ ਪਰੰਪਰਾ ਗੁਰੂ ਅਰਜਨ ਦੇਵ ਦੀਆਂ ਮਹਾਨ ਪ੍ਰਾਪਤੀਆਂ ਦਾ ਹੋਣਹਾਰ ਪਿਛੋਕੜ ਬਣੇ।

ਨਿਕਟੀ ਸੰਬੰਧੀਆਂ ਤੋਂ ਬਿਨਾਂ ਗੁਰੂ ਅਰਜਨ ਨੂੰ ਮੁੱਢ ਤੋਂ ਹੀ ਜਿਨ੍ਹਾਂ ਵਿਅਕਤੀਆਂ ਦਾ ਸਾਥ ਪ੍ਰਾਪਤ ਰਿਹਾ, ਉਹ ਗੁਰੂ-ਪਰਿਵਾਰ ਦੇ ਨਿਕਟਵਰਤੀ ਸਨ। ਭਾਈ ਗੁਰਦਾਸ ਗੁਰੂ ਅਮਰਦਾਸ ਦਾ ਭਤੀਜਾ ਸੀ; ਗੁਰੂ ਅਰਜਨ ਨਾਲ ਉਸ ਦੀ ਸਾਂਝ ਆਦਿ-ਬੀੜ ਦੇ ਨਿਰਮਾਣ ਵਿਚ ਵਡਮੁੱਲੀ ਸਿੱਧ ਹੋਈ। ਭਾਈ ਬੁੱਢਾ ਗੁਰੂ ਨਾਨਕ ਦੇ ਸਮੇਂ ਤੋਂ ਹੀ ਸਿੱਖ-ਭਾਈਚਾਰੇ ਵਿਚ ਆਦਰਨੀਯ ਵਿਅਕਤੀ ਸੀ। ਇਹ ਸਾਰੇ ਸੰਬੰਧੀ ਤੇ ਸੰਗੀ-ਸਾਥੀ ਗੁਰੂ-ਘਰ ਦੀ ਵਿਰਾਸਤ ਦੇ ਅੰਗ ਸਨ।

## 2. ਬਾਣੀ ਦੀ ਗੁੜ੍ਹਤੀ

ਸਿੱਖ-ਰਵਾਇਤ ਅਨੁਸਾਰ, ਗੁਰੂ ਅਰਜਨ ਦੇਵ ਨੂੰ ਬਾਲਪਨ ਵਿਚ ਹੀ ਆਪਣੇ ਨਾਨਾ-ਗੁਰੂ ਅਮਰਦਾਸ ਵਲੋਂ 'ਦੋਹਤਾ : ਬਾਣੀ ਕਾ ਬੋਹਿਥਾ' ਦਾ ਖ਼ਿਤਾਬ ਮਿਲ ਗਿਆ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਬੀਬੀ ਭਾਨੀ ਦੇ ਇਸ ਤੀਸਰੇ ਤੇ ਸਭ ਤੋਂ ਛੋਟੇ ਪੁੱਤਰ ਨੂੰ ਬਾਣੀ ਦਾ ਪ੍ਰੇਮ 'ਗੁੜ੍ਹਤੀ' ਵਿਚ ਹੀ ਮਿਲਿਆ ਸੀ। ਗੋਇੰਦਵਾਲ ਗੁਰੂ ਅਮਰਦਾਸ ਦਾ ਨਿਵਾਸ-ਸਥਾਨ ਸੀ, ਪਰ ਨਾਲ ਹੀ ਸਿੱਖ-ਜਗਤ ਦਾ ਕੇਂਦਰ ਵੀ ਸੀ। ਜੋ ਪਰੰਪਰਾਵਾਂ ਤੇ ਪ੍ਰਥਾਵਾਂ ਇਥੇ ਸਥਾਪਿਤ ਹੋਈਆਂ, ਜੋ ਸੰਸਥਾਵਾਂ ਇਥੇ ਪਰਵਾਨ ਚੜ੍ਹੀਆਂ, ਉਨ੍ਹਾਂ ਨੇ ਗੋਇੰਦਵਾਲ ਨੂੰ ਸੱਚ-ਮੁਚ ਸਿੱਖੀ ਦਾ ਧੁਰਾ ਬਣਾ ਦਿਤਾ। ਬੀਬੀ ਭਾਨੀ ਦਾ ਪੇਕਾ ਤੇ ਸਹੁਰਾ ਘਰ, ਸਭ ਕੁਝ ਗੋਇੰਦਵਾਲ ਹੀ ਸੀ। ਭਾਈ ਜੇਠਾ ਦੇ ਰੂਪ ਵਿਚ ਗੁਰੂ ਰਾਮਦਾਸ ਗੁਰੂ-ਘਰ ਦੇ ਜੁਆਈ ਵੀ ਸਨ, ਨਿਕਟਵਰਤੀ ਸਿੱਖ ਵੀ ਸਨ ਅਤੇ ਅਤਿਅੰਤ ਭਰੋਸੇ-ਯੋਗ ਪ੍ਰਤਿਨਿਧ ਵੀ ਸਨ। ਬਿਆਸ ਨਦੀ ਦੇ ਕਿਨਾਰੇ ਵੱਸੇ ਗੋਇੰਦਵਾਲ ਨਗਰ ਵਿਚ ਬਾਣੀ ਦੇ ਪ੍ਰਵਾਹ ਤੇ

ਕੀਰਤਨ ਦੀ ਗੂੰਜ ਨੇ ਭਾਈ ਜੇਠਾ ਦੀ ਸ਼ਖਸੀਅਤ ਨੂੰ ਅਸਾਧਾਰਨ ਸੇਧਾਂ ਦਿੱਤੀਆਂ; ਇਕ ਨਿਮਾਣਾ, ਵਿਦਿਆਹੀਣ ਯੁਵਕ ਬੇਮਿਸਾਲ ਕਾਵਿਕ ਪ੍ਰਤਿਭਾ ਦਾ ਸੁਆਮੀ ਬਣ ਗਿਆ, ਸੁਹਜ ਤੇ ਰਮਿਕਤਾ ਦਾ ਸੋਮਾ ਬਣ ਗਿਆ। ਗੋਇੰਦਵਾਲ ਦੇ ਇਸੇ ਪ੍ਰੇਰਨਾਵਾਂ-ਭਰੇ ਵਾਯੂ-ਮੰਡਲ ਵਿਚ ਗੁਰੂ ਅਮਰਦਾਸ ਦੇ ਦੋਹਤੇ ਤੇ ਗੁਰੂ ਰਾਮਦਾਸ ਦੇ ਬਾਲਕ-ਪੁੱਤਰ ਨੇ ਹੋਸ਼ ਸੰਭਾਲੀ।

ਸਾਖੀਕਾਰਾਂ ਨੇ ਗੁਰੂ ਅਰਜਨ ਦੇਵ ਦੇ ਬਾਣੀ-ਪ੍ਰੇਮ ਸੰਬੰਧੀ ਇਕ ਵਾਰਤਾ ਦਾ ਜ਼ਿਕਰ ਕੀਤਾ ਹੈ, ਜਿਸ ਅਨੁਸਾਰ ਯੁਵਕ ਅਰਜਨ ਨੂੰ ਗੁਰੂ-ਪਿਤਾ ਨੇ ਇਕ ਨਜ਼ਦੀਕੀ ਰਿਸ਼ਤੇਦਾਰ ਦੀ ਸ਼ਾਦੀ ਸਮੇਂ ਹਾਜ਼ਰ ਹੋਣ ਲਈ ਅੰਮ੍ਰਿਤਸਰ ਤੋਂ ਲਾਹੌਰ ਭੇਜਿਆ, ਜਿਥੋਂ ਉਨ੍ਹਾਂ ਨੇ ਕਾਵਿ-ਰੂਪ ਵਿਚ ਤਿੰਨ ਪੱਤਰ ਪਿਤਾ ਜੀ ਨੂੰ ਲਿਖੇ। ਚੌਥਾ ਬੰਦ ਵਾਪਸ ਪੁੱਜ ਕੇ ਗੁਰੂ ਰਾਮਦਾਸ ਜੀ ਦੀ ਹਾਜ਼ਰੀ ਵਿਚ ਉਚਾਰਿਆ। ਇਹ ਚਾਰੇ ਬੰਦ ਮਾਝ ਮਹਲਾ ਪੰਜਵਾਂ—"ਮੇਰਾ ਮਨ ਲੋਚੈ ਗੁਰ ਦਰਸਨ ਤਾਈ" ਸ਼ਬਦ ਦੇ ਰੂਪ ਵਿਚ ਪ੍ਰਾਪਤ ਹਨ। ਇਹ ਰਵਾਇਤ ਬਾਣੀ-ਰਚਨਾ ਸੰਬੰਧੀ ਗੁਰੂ ਅਰਜਨ ਦੀ ਸੂਝ-ਬੂਝ ਦੀ ਲਖਾਇਕ ਹੈ। ਗੁਰੂ-ਘਰ ਦੀ ਸੰਤਾਨ ਹੋਣ ਦੇ ਨਾਤੇ ਅਤੇ ਘਰ ਵਿਚ ਗੁਰਬਾਣੀ ਤੇ ਭਗਤ-ਬਾਣੀ ਦੇ ਭੰਡਾਰ ਭਰੇ ਹੋਣ ਕਰਕੇ, ਉਨ੍ਹਾਂ ਦੀ ਹਰ ਸਮੇਂ ਕਾਵਿ-ਸੋਮਿਆਂ ਤਕ ਰਸਾਈ ਸੀ। ਇਹ ਵੀ ਪ੍ਰਤੱਖ ਹੈ ਕਿ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਪਹਿਲਾਂ ਉਨ੍ਹਾਂ ਨੂੰ ਭਾਰਤੀ ਦਾਰਸ਼ਨਿਕ ਪਰੰਪਰਾ ਦਾ ਭਰਵਾਂ ਗਿਆਨ ਪ੍ਰਾਪਤ ਹੋ ਚੁੱਕਾ ਸੀ, ਜਿਸ ਦੇ ਸੰਕੇਤ ਉਨ੍ਹਾਂ ਦੀ ਰਚਨਾ ਵਿਚ ਥਾਂ-ਥਾਂ ਉਤੇ ਮਿਲਦੇ ਹਨ। ਗੁਰੂ ਰਾਮਦਾਸ ਤੇ ਬੀਬੀ ਭਾਨੀ ਨੇ ਆਪਣੇ ਹੋਣਹਾਰ ਬਾਲਕ ਨੂੰ ਸ਼ਾਸਤਰਾਂ-ਸਿਮਰਤੀਆਂ ਦੀ ਵਿਦਿਆ ਵਿਚ ਪ੍ਰਵੀਨ ਕੀਤਾ ਹੋਇਆ ਸੀ, ਚਾਹੇ ਇਨ੍ਹਾਂ ਵਿਚੋਂ ਯੁਵਕ-ਅਰਜਨ ਨੂੰ ਉਹ ਕੁਝ ਪ੍ਰਾਪਤ ਨਹੀਂ ਸੀ ਹੋਇਆ, ਜਿਸ ਦੀ ਉਨ੍ਹਾਂ ਨੂੰ ਢੂੰਡ ਸੀ। ਉਨ੍ਹਾਂ ਦੀ ਸੰਤੁਸ਼ਟੀ ਆਖ਼ਰ ਪਿਉ-ਦਾਦੇ ਦਾ 'ਖ਼ਜ਼ਾਨਾ' ਖੋਹਲ ਕੇ ਹੀ ਹੋਈ। ਬਾਣੀ ਦੇ ਇਸ ਭੰਡਾਰ ਨੂੰ ਉਨ੍ਹਾਂ ਨੇ 25 ਸਾਲ ਖ਼ੂਬ ਭਰਿਆ ਅਤੇ ਵਿਰਸੇ ਵਿਚ ਮਿਲੇ ਅਧਿਆਤਮਕ ਖ਼ਜ਼ਾਨੇ ਨੂੰ ਕਈ-ਗੁਣਾਂ ਅਮੀਰ ਬਣਾ ਕੇ, ਆਉਣ ਵਾਲੀਆਂ ਪੁਸ਼ਤਾਂ ਦੇ ਹਵਾਲੇ ਕਰ ਗਏ। ਬਾਣੀ ਦੀ ਗੁੜ੍ਹਤੀ ਨੇ ਅਜਿਹਾ ਰੰਗ ਦਿਖਾਇਆ ਕਿ ਬਾਣੀ ਦਾ ਥਾਲ ਪਰੋਸਿਆ ਗਿਆ। ਗੁਰੂ ਅਰਜਨ ਸੱਚਮੁਚ ਬਾਣੀ ਦਾ ਬੋਹਿਥਾ ਹੋ ਨਿਬੜੇ।

### 3. ਪ੍ਰਤਿਭਾ ਦਾ ਨਿਖਾਰ

ਗੁਰੂ-ਘਰ ਦੀ ਵਿਰਾਸਤ ਅਤੇ ਬਾਣੀ ਦੀ ਗੁੜ੍ਹਤੀ ਨੇ ਗੁਰੂ ਅਰਜਨ ਦੇ ਵਿਅਕਤਿੱਤਵ ਦੀ ਉਸਾਰੀ ਵਿਚ ਵਿਸ਼ੇਸ਼ ਹਿੱਸਾ ਪਾਇਆ। ਸੁਚੱਜੇ ਵਾਤਾਵਰਣ ਵਿਚੋਂ ਮਿਲੀਆਂ ਪ੍ਰੇਰਨਾਵਾਂ ਨੇ ਕਿਸ਼ੋਰ ਉਮਰੇ ਉਨ੍ਹਾਂ ਦੀ ਸ਼ਖਸੀਅਤ ਨੂੰ ਉਸਾਰੂ ਸੇਧਾਂ ਦਿਤੀਆਂ। ਪਰ ਵਿਅਕਤਿੱਤਵ ਦੇ ਅਦੁਤੀਪਣ ਦੇ ਪਿਛੋਕੜ ਕੇਵਲ ਬੇਰੂਨੀ ਵਾਤਾਵਰਣ

ਦੀ ਦੇਣ ਹੀ ਕੰਮ ਨਹੀਂ ਸੀ ਕਰ ਰਹੀ। ਗੁਰੂ ਅਰਜਨ ਦੀ ਨਿਵੇਕਲੀ ਸ਼ਖ਼ਸੀਅਤ ਦਾ ਮੁੱਖ-ਆਧਾਰ ਉਨ੍ਹਾਂ ਦੀ ਨਿਜੀ ਪ੍ਰਤਿਭਾ ਸੀ, ਜੋ ਅਨੁਕੂਲ ਵਾਤਾਵਰਣ ਦੇ ਪ੍ਰਭਾਵਾਂ ਹੇਠ ਮੌਲੀ ਤੇ ਵਿਗਸੀ। ਯੁਵਕ ਅਰਜਨ ਦੇ ਨਿਜਤਵ ਵਿਚ ਰਚੇ ਗੁਣਾਂ ਤੇ ਵਸਫ਼ਾਂ ਨੇ ਇਕ ਅਜਿਹੀ ਸ਼ਖ਼ਸੀਅਤ ਦਾ ਨਿਰਮਾਣ ਕੀਤਾ, ਜਿਸ ਦੀ ਪੱਧਰ ਨੂੰ ਨਾ ਪ੍ਰਿਥੀਚੰਦ, ਨਾ ਮਹਾਂਦੇਵ, ਤੇ ਨਾ ਹੀ ਕੋਈ ਹੋਰ ਨਿਕਟੀ ਸੰਬੰਧੀ ਪਹੁੰਚ ਸਕਿਆ, ਚਾਹੇ ਦੋਹਾਂ ਵੱਡੇ ਭਰਾਵਾਂ ਨੂੰ ਵੀ ਗੁਰੂ-ਘਰ ਦਾ ਉਹੀ ਵਾਤਾਵਰਣ ਪ੍ਰਾਪਤ ਹੋਇਆ ਸੀ। ਅਰਜਨ ਦੇਵ ਦੀ ਦਰਸ਼ਨ-ਜੀਵੀ ਆਤਮਾ ਦੇ ਟਾਕਰੇ ਵਿਚ ਪ੍ਰਿਥੀਚੰਦ ਅਤਿ-ਸਾਧਾਰਨ, ਸੁਆਰਥੀ ਤੇ ਈਰਖਾਲੂ ਵਿਅਕਤੀ ਸਿੱਧ ਹੋਇਆ, ਅਤੇ ਮਹਾਦੇਵ ਸੰਸਾਰਕ-ਪਰਿਵਾਰਕ ਜ਼ਿਮੇਦਾਰੀਆਂ ਤੋਂ ਬੇਮੁਖ ਤੇ ਨਿਰਾਸ ਵਿਅਕਤੀ।

ਇਹ ਠੀਕ ਹੈ ਕਿ ਗੁਰੂ ਅਰਜਨ ਦੇ ਬਾਲਪਨ ਤੇ ਕਿਸ਼ੋਰ ਜੀਵਨ ਦੇ ਉਸਾਰੂ ਸਾਲਾਂ ਵਿਚ ਮਾਤਾ ਪਿਤਾ ਵਲੋਂ ਉਨ੍ਹਾਂ ਨੂੰ ਅਸਾਧਾਰਨ ਅਵਸਰ ਤੇ ਵਸੀਲ ਜੁਟਾਏ ਗਏ; ਅਧਿਆਤਮਕ ਤੇ ਦਾਰਸ਼ਨਿਕ ਸਾਹਿਤ ਦੇ ਡੂੰਘੇ ਅਧਿਐਨ ਨੇ ਉਨ੍ਹਾਂ ਦੀ ਪੰਡਤਾਊ ਬਿਰਤੀ ਨੂੰ ਪ੍ਰਫੁਲਿਤ ਕੀਤਾ; ਸਨਾਤਨੀ ਸ਼ਬਦਾਵਲੀ ਨੂੰ ਉਨ੍ਹਾਂ ਨੇ ਸਹਿਜੇ ਹੀ ਗ੍ਰਹਿਣ ਕਰ ਲਿਆ ਤੇ ਅਤਿ ਸਾਧਾਰਨ ਲਹਿਜੇ ਵਿਚ ਇਸ ਨੂੰ ਵਰਤਣ ਦੇ ਸਮਰੱਥ ਹੋ ਗਏ। ਨਾਲ ਹੀ ਉਨ੍ਹਾਂ ਨੇ ਕਾਵਿ-ਸ਼ਾਸਤਰ ਦੇ ਭੇਦਾਂ ਅਤੇ ਭਾਰਤੀ ਰਾਗ-ਪਰੰਪਰਾ ਦੀਆਂ ਸੂਖਮਤਾਵਾਂ ਉਤੇ ਅਬੂਰ ਹਾਸਲ ਕਰ ਲਿਆ। ਉਨ੍ਹਾਂ ਦੀ ਕਾਵਿ-ਸ਼ੈਲੀ ਅਤੇ ਰਾਗ-ਸੂਝ ਉਨ੍ਹਾਂ ਦੀ ਬਾਣੀ-ਰਚਨਾ ਵਿਚ ਪ੍ਰਤੱਖ ਹਨ। ਬਾਣੀ ਦਾ ਆਕਾਰ ਤੇ ਇਸ ਦੀ ਵੰਨਗੀ ਆਪਣੇ-ਆਪ ਵਿਚ ਕਿਸੇ ਨਿਰਾਲੀ ਪ੍ਰਤਿਭਾ ਦੇ ਪ੍ਰਮਾਣ ਹਨ।

ਗੁਰੂ ਅਰਜਨ ਨੇ ਕੇਵਲ ਅਧਿਐਨ ਨਹੀਂ ਕੀਤਾ, ਅਧਿਆਤਮਵਾਦ ਦੇ ਸੰਦੇਸ਼ਾਂ ਨੂੰ ਪਰਖਿਆ ਤੇ ਜੋਖਿਆ ਵੀ। ਉਹ ਦਾਰਸ਼ਨਿਕਤਾ ਦੀਆਂ ਡੂੰਘਾਈਆਂ ਵਿਚ ਉਤਰੇ। ਨਾਨਕ-ਬਾਣੀ ਦੀ ਪਰੰਪਰਾ ਵਿਚ ਉਨ੍ਹਾਂ ਨੇ ਜਿਉਂ ਕੇ ਵੇਖਿਆ ਅਤੇ ਆਪਣੀ ਪ੍ਰਤਿਭਾ ਦੇ ਬਲ ਨਾਲ ਇਸ ਨੂੰ ਪੁਸ਼ਟ ਕੀਤਾ। ਅਧਿਐਨ, ਪਰਖ ਤੇ ਅਨੁਭਵ ਦੇ ਨਾਲ-ਨਾਲ ਇਕ ਹੋਰ ਗੁਣ ਜੋ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਉਭਰਿਆ, ਤੇ ਜਿਸ ਨੇ ਸਿੱਖ-ਲਹਿਰ ਨੂੰ ਨਵਾਂ ਮੋੜ ਦਿਤਾ, ਉਹ ਸੀ ਵਿਉਂਤਕਾਰੀ ਦਾ ਗੁਣ। ਇਸ ਦੀ ਉੱਚਤਮ ਮਿਸਾਲ ਆਦਿ-ਗ੍ਰੰਥ ਦੀ ਸੰਪਾਦਨਾ ਹੈ। ਸਿੱਖ-ਜਗਤ ਨੂੰ ਇਹ ਗ੍ਰੰਥ ਦੇ ਕੇ, ਗੁਰੂ ਅਰਜਨ ਦੇਵ ਨੇ ਸਿੱਖ-ਭਾਈਚਾਰੇ ਨੂੰ 'ਪੁਸਤਕ' ਦੇ ਪੈਰੋਕਾਰ ਬਣਾ ਦਿਤਾ,—ਪੁਸਤਕ ਜੋ ਕਿ ਕੁਰਾਨ ਤੇ ਅੰਜੀਲ ਨਾਲੋਂ ਵਡੇਰੀ ਸ਼ਰਧਾ ਦੀ ਪਾਤਰ ਧਰਮ-ਪੁਸਤਕ ਬਣੀ; ਕੇਵਲ ਧਰਮ-ਗ੍ਰੰਥ ਨਾ ਰਹੀ, ਪ੍ਰਤੱਖ 'ਗੁਰੂ' ਦੇ ਦਰਜੇ ਨੂੰ ਪ੍ਰਾਪਤ ਹੋਈ। ਆਦਿ-ਗ੍ਰੰਥ ਦੀ ਪਹਿਲੀ ਬੀੜ ਜੋ ਗੁਰੂ ਅਰਜਨ ਦੇਵ ਦੁਆਰਾ ਸੰਪਾਦਿਤ ਹੋਈ, ਵਿਉਂਤਬੰਦੀ ਤੇ ਯੋਜਨਾਕਾਰੀ ਦਾ ਨਿਵੇਕਲਾ ਕ੍ਰਿਸ਼ਮਾ ਹੈ, ਅਤੇ

ਆਪਣੇ ਸੰਪਾਦਕ ਦੀ ਨਿਰਾਲੀ ਪ੍ਰਤਿਭਾ ਦੇ ਹੋਣਹਾਰ ਨਿਖਾਰ ਦੀ ਸਾਖੀ ਭਰਦਾ ਹੈ।

## 4. ਬੇਮਿਸਾਲ ਪ੍ਰਾਪਤੀਆਂ

ਵਿਉਂਤਕਾਰੀ ਵਿਚ ਗੁਰੂ ਅਰਜਨ ਦੇਵ ਦੀ ਦਿਲਚਸਪੀ ਦੇ ਪਿਛੋਕੜ ਲਈ ਉਨ੍ਹਾਂ ਦੇ ਨਾਨਾ-ਗੁਰੂ ਅਮਰਦਾਸ ਦੀ ਪ੍ਰੇਰਨਾ ਦਾ ਬਹੁਤ ਵੱਡਾ ਹੱਥ ਸੀ। ਗੁਰਬਾਣੀ ਤੇ ਭਗਤ-ਬਾਣੀ ਨੂੰ ਪੋਥੀਆਂ ਦੇ ਰੂਪ ਵਿਚ ਸੰਭਾਲਣ ਦੀ ਵਿਉਂਤ ਪਹਿਲੀ ਵਾਰੀ ਗੁਰੂ ਅਮਰਦਾਸ ਜੀ ਨੇ ਬਣਾਈ ਸੀ। ਉਨ੍ਹਾਂ ਨੇ ਹੀ 'ਸੱਚੀ ਬਾਣੀ' ਤੇ 'ਕੱਚੀ ਬਾਣੀ' ਦਾ ਨਿਖੇੜ ਕੀਤਾ ਸੀ, ਜਿਸ ਦੇ ਸੰਕੇਤ ਅਨੰਦ ਸਾਹਿਬ ਦੀ ਰਚਨਾ ਵਿਚ ਮਿਲਦੇ ਹਨ। ਪੋਥੀਆਂ ਦੀ ਇਸ ਪ੍ਰਥਾ ਨੂੰ ਗੁਰੂ ਅਰਜਨ ਦੇਵ ਦੀ ਪ੍ਰਤਿਭਾ ਨੇ ਨਵਾਂ ਰੂਪ ਦਿਤਾ, 'ਪੋਥੀ' ਗ੍ਰੰਥ ਦਾ ਰੂਪ ਧਾਰ ਗਈ, ਅਤੇ ਗ੍ਰੰਥ ਵਿਚਲੀ ਬਾਣੀ ਗੁਰੂ ਦਾ ਰੂਪ। ਜਿਸ ਮੰਦਰ ਵਿਚ ਆਦਿ-ਗ੍ਰੰਥ ਦੀ ਪਹਿਲੀ ਸਥਾਪਨਾ ਹੋਈ, ਉਸ 'ਹਰਿ-ਮੰਦਰ' ਦੀ ਵਿਉਂਤ ਗੁਰੂ ਅਰਜਨ ਦੇਵ ਦੀ ਵਿਉਂਤੀ ਹੋਈ ਸੀ। ਜਿਸ ਸਰੋਵਰ ਦੇ ਮੱਧ ਵਿਚ ਹਰਿ-ਮੰਦਰ ਦੀ ਉਸਾਰੀ ਹੋਈ, ਉਸ ਦੀ ਖੁਦਾਈ ਦਾ ਕਾਰਜ ਗੁਰੂ ਰਾਮਦਾਸ ਨੇ ਪਹਿਲਾਂ ਤੋਂ ਹੀ ਅਰੰਭਿਆ ਹੋਇਆ ਸੀ। ਇਸ ਸਰੋਵਰ ਨੇ ਅੰਮ੍ਰਿਤ ਦਾ ਸਰ ਬਣਨਾ ਸੀ, ਤੇ ਸਿੱਖ-ਜਗਤ ਦੀ ਭਾਈਚਾਰਕ ਰਾਜਧਾਨੀ 'ਅੰਮ੍ਰਿਤਸਰ' ਨੂੰ ਆਪਣਾ ਨਾਮ ਦੇਣਾ ਸੀ। ਅਜਿਹੇ ਕੇਂਦਰੀ ਨਗਰ ਦਾ ਸੁਪਨਾ ਪਹਿਲੀ ਵਾਰੀ ਗੁਰੂ ਅਮਰਦਾਸ ਨੇ ਲੀਤਾ ਸੀ, ਅਤੇ ਇਸ ਦੀ ਨਿੱਗਰ ਵਿਉਂਤ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦੀ ਸਾਂਝੀ ਯੋਜਨਾਬੰਦੀ ਦਾ ਸਿੱਟਾ ਸੀ।

ਆਪਣੇ ਗੁਰਿਆਈ-ਕਾਲ ਵਿਚ ਗੁਰੂ ਅਰਜਨ ਦੇਵ ਨੇ ਵੱਡੇ ਪੈਮਾਨੇ ਉਤੇ ਕਾਰਜਾਂ ਦੀ ਵਿਉਂਤਬੰਦੀ ਕੀਤੀ ਅਤੇ ਉਨ੍ਹਾਂ ਨੂੰ ਨੇਪਰੇ ਚੜ੍ਹਾਇਆ। ਅੰਮ੍ਰਿਤਸਰ ਦੇ ਸਰੋਵਰ ਤੋਂ ਬਿਨਾਂ, ਉਨ੍ਹਾਂ ਨੇ ਸੰਤੋਖਸਰ ਨਾਮ ਦਾ ਤਾਲ ਅਤੇ ਤਰਨਤਾਰਨ ਦਾ ਸਰੋਵਰ ਖੁਦਾਏ ਤੇ ਮੁਕੰਮਲ ਕੀਤੇ। ਰਾਮਦਾਸਪੁਰ ਨਗਰੀ ਨੂੰ ਅੰਮ੍ਰਿਤਸਰ ਨਗਰ ਦਾ ਰੂਪ ਉਨ੍ਹਾਂ ਨੇ ਹੀ ਦਿੱਤਾ, ਅਤੇ ਆਰਥਿਕ ਪੱਖੋਂ ਇਸ ਨੂੰ ਖੁਸ਼ਹਾਲ ਸ਼ਹਿਰ ਬਣਾਉਣ ਹਿਤ ਉਪਰਾਲੇ ਕੀਤੇ। ਤਿਜਾਰਤ ਤੇ ਦੁਕਾਨਦਾਰੀ ਨਾਲ ਸੰਬੰਧਿਤ ਲੋਕਾਂ ਦੇ ਵਸੇਬੇ ਕਾਰਨ ਅੰਮ੍ਰਿਤਸਰ ਗੁਰੂ ਸਾਹਿਬ ਦੇ ਜੀਵਨ-ਕਾਲ ਵਿਚ ਹੀ ਪ੍ਰਸਿੱਧ ਆਰਥਿਕ ਕੇਂਦਰ ਬਣ ਗਿਆ, ਅਤੇ ਵਿਰੋਧੀਆਂ ਦੀਆਂ ਅੱਖਾਂ ਵਿਚ ਰੜਕਣ ਲੱਗ ਪਿਆ। ਅੰਮ੍ਰਿਤਸਰ ਦੇ ਨੇੜੇ ਹੀ ਗੁਰੂ ਅਰਜਨ ਦੇਵ ਨੇ ਛੇ-ਹਰਟਾ ਖੂਹ ਲਗਵਾਇਆ; ਲਾਹੌਰ ਦੇ ਡੱਬੀ ਬਾਜ਼ਾਰ ਵਿਚ ਬਾਉਲੀ ਖੁਦਵਾਈ; ਜਲੰਧਰ ਦੇ ਨੇੜੇ ਨਵਾਂ ਕਰਤਾਰਪੁਰ ਵਸਾਇਆ। ਅੰਮ੍ਰਿਤਸਰ ਦੇ ਜਿਸ ਸਥਾਨ ਉਤੇ ਆਦਿ-ਗ੍ਰੰਥ ਦੀ ਬੀੜ ਤਿਆਰ ਕੀਤੀ ਗਈ, ਉਸ ਦੇ ਨਾਲ ਰਾਮ-ਸਰ ਨਾਮ ਦਾ ਸਰੋਵਰ ਵੀ ਗੁਰੂ ਸਾਹਿਬ ਨੇ ਆਪਣੀ ਨਿਗਰਾਨੀ ਹੇਠਾਂ ਖੁਦਵਾਇਆ।

ਨਗਰ-ਉਸਾਰੀ, ਹਰਿਮੰਦਰ ਦਾ ਨਿਰਮਾਣ, ਸਰੋਵਰਾਂ, ਬਾਉਲੀਆਂ ਤੇ ਖੂਹਾਂ ਦੀ ਖੁਦਾਈ, ਇਨ੍ਹਾਂ ਸਭ ਕਾਰਜਾਂ ਲਈ ਲਗਾਤਾਰ ਧਨ ਦੀ ਲੋੜ ਸੀ। ਇਸ ਦੀ ਪੂਰਤੀ ਹਿਤ ਇਕ ਹੋਰ ਵਿਉਂਤ ਬਣਾਈ ਗਈ ਜੋ ਅਤੀ ਸਫਲ ਸਿੱਧ ਹੋਈ। ਇਹ ਸੀ 'ਦਸਵੰਧ' ਦੀ ਪ੍ਰਥਾ, ਜਿਸ ਲਈ ਪਹਿਲਾਂ ਤੋਂ ਥਾਪੇ ਹੋਏ ਮਸੰਦਾਂ ਦੀ ਸਹਾਇਤਾ ਲੀਤੀ ਗਈ। ਮਸੰਦਾਂ ਦੀ ਸੰਸਥਾ ਖ਼ਤਮ ਹੋਣ ਉਪਰੰਤ, ਦਸਵੰਧ ਦੀ ਮਰਿਆਦਾ ਗੁਰੂ ਸਾਹਿਬ ਦੇ ਪੈਰੋਕਾਰਾਂ ਨੇ ਅਸੂਲੀ ਤੌਰ ਉਤੇ ਅਪਨਾ ਲਈ, ਜੋ ਕਿ ਸਿੱਖ ਜੀਵਨ-ਜਾਚ ਦਾ ਅੰਗ ਬਣ ਗਈ। ਇਸ ਪ੍ਰਥਾ ਨੇ ਸਿੱਖ ਸੰਗਤਾਂ ਦੇ ਗਠਨ ਦਾ ਕੰਮ ਕੀਤਾ, ਜੋ ਗੁਰੂ ਅਰਜਨ ਦੇਵ ਦੀਆਂ ਬੇਮਿਸਾਲ ਪ੍ਰਾਪਤੀਆਂ ਦਾ ਅਹਿਮ ਹਿੱਸਾ ਹੈ।

## 5. ਸਮਕਾਲੀ ਸਰੋਤਾਂ ਦਾ ਨਿਰਣਾ

ਗੁਰੂ ਅਰਜਨ ਦੇਵ ਦੇ ਪੈਰੋਕਾਰਾਂ ਤੇ ਵਿਰੋਧੀਆ, ਦੋਹਾਂ ਨੇ ਉਨ੍ਹਾਂ ਦੀ ਸ਼ਖ਼ਸੀਅਤ ਸੰਬੰਧੀ ਅਤੇ ਉਨ੍ਹਾਂ ਦੇ ਕਾਰਜਾਂ ਸੰਬੰਧੀ ਆਪਣੇ ਵਿਚਾਰ ਪ੍ਰਗਟਾਏ ਹਨ, ਜਿਨ੍ਹਾਂ ਤੋਂ ਗੁਰੂ ਸਾਹਿਬ ਦੀ ਮਹਾਨਤਾ ਸਿੱਧ ਹੁੰਦੀ ਹੈ। ਕੁਝ ਅਜਿਹੇ ਸਮਕਾਲੀ ਲੋਕ ਵੀ ਹਨ, ਜ ਬਦੇਸ਼ਾਂ ਵਿਚੋਂ ਆ ਕੇ ਭਾਰਤ ਵਿਚ ਵੱਸੇ ਹੋਏ ਸਨ ਅਤੇ ਕੋਈ ਸਰਕਾਰੀ ਜਾਂ ਮਿਸ਼ਨਰੀ ਕੰਮ ਕਰ ਰਹੇ ਸਨ। ਅਜਿਹੇ ਵਿਅਕਤੀਆਂ ਵਿਚ ਇਕ ਜੇਰੋਮ ਜ਼ੇਵੀਅਰ ਨਾਮ ਦਾ ਈਸਾਈ ਕਾਰਕੁਨ ਸੀ, ਜਿਸ ਨੇ ਆਪਣੀ 25 ਸਤੰਬਰ 1606 ਦੀ ਚਿੱਠੀ ਵਿਚ ਗੁਰੂ ਅਰਜਨ ਦੇਵ ਦੀ ਤੁਲਨਾ ਈਸਾਈ ਮਤ ਦੇ 'ਪੋਪ' ਨਾਲ ਕੀਤੀ ਹੈ। ਗੁਰੂ ਸਾਹਿਬ ਇਸ ਪੱਤਰ ਦੀ ਮਿਤੀ ਤੋਂ ਕੁਝ ਮਹੀਨੇ ਪਹਿਲਾਂ ਹੀ ਸ਼ਹੀਦ ਹੋਏ ਸਨ। ਲਿਜ਼ਬਨ (ਪੁਰਤਗਾਲ) ਵਿਚ ਛਪੀ ਇਸ ਚਿੱਠੀ ਵਿਚ ਤਸੀਹੇ ਸਹਿ ਕੇ ਗੁਰੂ ਸਾਹਿਬ ਦੇ ਸ਼ਹੀਦ ਹੋਣ ਦਾ ਜ਼ਿਕਰ ਹੈ।

ਜਹਾਂਗੀਰ ਜੋ ਗੁਰੂ ਅਰਜਨ ਦੇ ਜੀਵਨ-ਕਾਲ ਵਿਚ ਮੁਗਲੀਆ ਖ਼ਾਨਦਾਨ ਦੇ ਤਖ਼ਤ ਉਤੇ ਬੈਠਾ ਸੀ, ਗੋਇੰਦਵਾਲ ਦੇ 'ਅੱਡੇ' ਦਾ ਜ਼ਿਕਰ ਕਰਦਿਆਂ, ਆਪਣੀ 'ਤੁਜ਼ਕਿ-ਜਹਾਂਗੀਰੀ' ਵਿਚ ਗੁਰੂ ਸਾਹਿਬ ਨੂੰ 'ਪੀਰ' ਤੇ 'ਸ਼ੇਖ' ਦੇ ਰੂਪ ਵਿਚ ਵਿਚਰਨ ਵਾਲਾ 'ਹਿੰਦੂ' ਰਾਹਬਰ ਕਹਿੰਦਾ ਹੈ, ਜੋ ਕਿ ਆਪਣੇ ਆਪ ਨੂੰ 'ਪੈਗੰਬਰ' ਅਖਵਾਂਦਾ ਸੀ। ਸ਼ੇਖ ਅਹਿਮਦ ਸਰਹੰਦੀ ਗੁਰੂ ਸਾਹਿਬ ਨੂੰ ਗੋਇੰਦਵਾਲ ਦਾ 'ਕਾਫ਼ਿਰ' ਕਹਿ ਕੇ ਪੁਕਾਰਦਾ ਹੈ, ਅਤੇ ਉਨ੍ਹਾਂ ਦੀ ਸ਼ਹੀਦੀ ਉਤੇ ਖੁਸ਼ੀ ਮਨਾਉਂਦਾ ਹੈ, ਉਸ ਨੂੰ ਗੁਰੂ ਸਾਹਿਬ ਨਾਲ ਇਸ ਲਈ ਈਰਖਾ ਸੀ ਕਿ ਉਨ੍ਹਾਂ ਦੀ ਮਾਨਤਾ ਦਿਨੋ-ਦਿਨ ਵਧ ਰਹੀ ਹੈ, ਅਤੇ ਕਈ ਮੁਸਲਮਾਨ ਵੀ ਉਨ੍ਹਾਂ ਦੇ ਪ੍ਰਭਾਵ ਅਧੀਨ ਆ ਰਹੇ ਹਨ। ਖ਼ੁਦ ਸ਼ੇਖ ਹੋਣ ਕਰਕੇ ਉਸ ਨੂੰ ਇਹ ਬਿਲਕੁਲ ਗਵਾਰਾ ਨਹੀਂ ਸੀ।

ਦੂਜੇ ਪਾਸੇ, ਗੁਰੂ ਸਾਹਿਬ ਦੇ ਨਿਕਟਵਰਤੀਆਂ ਤੇ ਪੈਰੋਕਾਰਾਂ ਨੇ ਉਨ੍ਹਾਂ ਦੀ ਪ੍ਰਤਿਭਾ ਅਤੇ ਅਧਿਆਤਮਿਕਤਾ ਬਾਰੇ ਅਤਿਅੰਤ ਸਤਿਕਾਰ ਦੀ ਭਾਵਨਾ ਪ੍ਰਗਟਾਈ ਹੈ।

ਭਾਈ ਗੁਰਦਾਸ ਨੇ ਗੁਰੂ ਅਰਜਨ ਦੇਵ ਨੂੰ 'ਪਰਮ ਜੋਤ' 'ਸਚ ਸਿਰਜਣਹਾਰਾ' 'ਗੋਸ਼ਟ ਗਿਆਨ ਅਗੋਚਰਾ' ਅਤੇ ਮਨੁੱਖੀ ਬੁੱਧੀ ਜਾਂ ਭਾਸ਼ਾ ਦੀ ਪਹੁੰਚ ਤੋਂ ਉਚੇਰੀ ਹਸਤੀ ਮੰਨਿਆ ਹੈ। ਭਾਈ ਸਾਹਿਬ ਨੇ ਗੁਰੂ ਜੀ ਨੂੰ ਬਹੁਤ ਨੇੜਿਓਂ ਤੱਕਿਆ ਸੀ, ਅਤੇ ਆਦਿ-ਗ੍ਰੰਥ ਦੀ ਸੰਪਾਦਨਾ ਦੇ ਕਾਰਜ ਵਿਚ ਉਨ੍ਹਾਂ ਦਾ ਸਹਾਇਕ ਰਿਹਾ ਸੀ। ਭਾਈ ਗੁਰਦਾਸ ਦੀ ਨਜ਼ਰ ਵਿਚ ਗੁਰੂ 'ਅਰਜਨ' ਅਜਿਹਾ ਮਹਾਨ ਨਾਇਕ ਸੀ, ਜੋ ਮਹਾਂ-ਭਾਰਤ ਦੇ 'ਅਰਜੁਨ' ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ, ਨਾ ਹੀ ਬੋਧੀ ਦਾਰਸ਼ਨਿਕ 'ਨਾਗ-ਅਰਜੁਨ' ਜਿਸ ਦੀ ਆਤਮਿਕ ਉੱਚਤਾ ਨੂੰ ਪੁੱਜਦਾ ਸੀ। ਗੁਰੂ ਅਰਜਨ ਦੀ ਦੱਸੀ ਹੋਈ ਜੁਗਤੀ ਸ਼ਾਸਤਰਾਂ ਅਤੇ ਛੇ ਦਰਸ਼ਨਾਂ ਦੇ ਦਰਸਾਏ ਮਾਰਗਾਂ ਨਾਲੋਂ ਵਧੇਰੇ ਸੁਖੈਣ, ਕਾਰਗਰ ਤੇ ਉਚੇਰੀ ਸੀ।

ਭਾਈ ਗੁਰਦਾਸ ਤੋਂ ਬਿਨਾਂ, ਰਾਇ ਬਲਵੰਡ ਤੇ ਸੱਤਾ ਡੂਮ, ਅਤੇ ਤਿੰਨ ਭੱਟਾਂ ਨੇ, ਜਿਨ੍ਹਾਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਹੈ, ਗੁਰੂ ਅਰਜਨ ਦੇਵ ਦੀ ਵਡਿਆਈ ਵਿਚ ਵਾਰ ਤੇ ਸਵੱਈਏ ਲਿਖੇ। ਰਾਮਕਲੀ ਵਾਰ ਦੇ ਰਚਨਹਾਰ 'ਤਖ਼ਤ' ਉਤੇ ਬੈਠੇ ਅਰਜਨ ਗੁਰੂ ਦੇ ਸੀਸ ਉਪਰ ਤਣੇ ਚੰਦੋਏ ਦੀ ਉਪਮਾ ਕਰਦੇ ਹਨ; ਤੜਕਸਾਰ ਤੋਂ ਸੰਝ ਤਕ ਗੁਰੂ ਸਾਹਿਬ ਦੀ ਸ਼ਖ਼ਸੀਅਤ ਦਾ ਚਾਨਣ ਚਾਰੇ ਪਾਸੇ ਫੈਲਦਾ ਹੈ। ਕਲਸਹਾਰ, ਮਥੁਰਾ ਤੇ ਹਰਿਬੰਸ ਭੱਟ ਗੁਰੂ ਅਰਜਨ ਦੇਵ ਨੂੰ ਅਪਰੰਪਰ ਬੀਣਾ, ਪਾਰਸ ਪਰਸੁ ਪ੍ਰਮਾਣ, ਕਲਜੁਗਿ ਜਹਾਜ, ਅਤੇ ਪ੍ਰਿਥਵੀ ਦੇ ਛਤਰ ਸਿੰਘਾਸਣ ਦਾ ਸੁਆਮੀ ਦਰਸਾਂਦੇ ਹਨ। ਗੁਰੂ ਨਾਨਕ ਦੀ ਜੋਤੀ ਹੀ ਪੰਜਵੇਂ ਗੁਰੂ ਵਿਚ ਪਰਗਟ ਹੋਈ ਹੈ ਅਤੇ ਜਿਵੇਂ ਮਥੁਰਾ ਭੱਟ ਨੇ ਕਿਹਾ ਹੈ : ''ਰਾਮਦਾਸਿ ਗੁਰੂ ਜਗ ਤਾਰਨ ਕਉ, ਗੁਰ ਜੋਤਿ ਅਰਜੁਨ ਮਾਹਿ ਧਰੀ ॥''

ਅਧਿਆਇ 2

# ਗੁਰਿਆਈ ਤੋਂ ਪਹਿਲਾਂ ਦਾ ਜੀਵਨ

## 1. ਜਨਮ-ਮਿਤੀ ਤੇ ਜਨਮ-ਸਥਾਨ

ਵਿਦਵਾਨਾਂ ਤੇ ਸਾਖੀਕਾਰਾਂ ਦੀ ਬਹੁ-ਸੰਮਤੀ ਗੁਰੂ ਅਰਜਨ ਦੇਵ ਦਾ ਜਨਮ ਗੋਇੰਦਵਾਲ (ਜ਼ਿਲ੍ਹਾ ਅੰਮ੍ਰਿਤਸਰ) ਵਿਚ, ਅਪ੍ਰੈਲ 15, ਸੰਨ 1563 (ਬਿਕਰਮੀ ਸੰਮਤ 1620) ਨੂੰ ਹੋਇਆ ਪਰਵਾਨ ਕਰਦੀ ਹੈ। ਕਈ ਖੋਜਕਾਰਾਂ ਦਾ ਇਸ ਮਿਤੀ ਨਾਲ ਮਤ-ਭੇਦ ਹੈ, ਚਾਹੇ ਜਨਮ-ਸਥਾਨ ਸੰਬੰਧੀ ਸਭ ਦੀ ਸੰਮਤੀ ਹੈ ਕਿ ਇਹ ਗੋਇੰਦਵਾਲ ਹੀ ਸੀ, ਜਿਥੇ ਕਿ ਗੁਰੂ ਅਰਜਨ ਦੇ ਨਾਨਕੇ ਵੱਸੇ ਹੋਏ ਸਨ। ਗੁਰੂ ਰਾਮਦਾਸ ਤੇ ਬੀਬੀ ਭਾਨੀ ਦੇ ਤਿੰਨਾਂ ਬੱਚਿਆਂ ਦਾ ਜਨਮ ਗੋਇੰਦਵਾਲ ਵਿਚ ਹੋਇਆ ਮੰਨਿਆ ਜਾਂਦਾ ਹੈ।

ਜਿਨ੍ਹਾਂ ਵਿਦਵਾਨਾਂ ਨੇ ਸੰਨ 1563 ਨੂੰ ਗੁਰੂ ਸਾਹਿਬ ਦਾ ਜਨਮ-ਸਾਲ ਨਹੀਂ ਮੰਨਿਆ, ਉਨ੍ਹਾਂ ਦਾ ਮਤ ਹੈ ਕਿ ਸੰਨ 1553 (ਅਪ੍ਰੈਲ 15) ਠੀਕ ਮਿਤੀ ਹੈ। ਇਸ ਹਿਸਾਬ ਨਾਲ ਗੁਰੂ ਜੀ ਦਾ ਜਨਮ 10 ਸਾਲ ਪਹਿਲਾਂ ਹੋਇਆ। ਇਸ ਦਾ ਸਭ ਤੋਂ ਪੁਰਾਣਾ ਸੰਕੇਤ ਅਠਾਰਵੀਂ ਸਦੀ ਦੇ ਲਿਖਤ 'ਬੰਸਾਵਲੀ ਨਾਮਾ' ਕ੍ਰਿਤ ਕੇਸਰ ਸਿੰਘ ਛਿੱਬਰ ਵਿਚ ਮਿਲਦਾ ਹੈ (ਜਿਸ ਨੇ ਬਿਕਰਮੀ ਸੰਮਤ 1610 ਦਾ ਜ਼ਿਕਰ ਕੀਤਾ ਹੈ)। ਗਿਆਨੀ ਗਿਆਨ ਸਿੰਘ ਨੇ 'ਤਵਾਰੀਖ਼ ਗੁਰੂ ਖਾਲਸਾ' ਵਿਚ ਸੰਮਤ 1620 ਦਾ ਹਵਾਲਾ ਦਿੱਤਾ, ਜਿਸ ਨੂੰ ਮੈਕਾਲਿਫ਼, ਭਾਈ ਕਾਨ੍ਹ ਸਿੰਘ ਨਾਭਾ, ਡਾ. ਗੰਡਾ ਸਿੰਘ ਤੇ ਪ੍ਰੋ. ਸਾਹਿਬ ਸਿੰਘ ਨੇ ਸਹੀ ਮੰਨਿਆ ਹੈ। ਗੁਰੂ ਅਰਜਨ ਆਪਣੇ ਦੋਹਾਂ ਭਰਾਵਾਂ ਨਾਲੋਂ ਛੋਟੇ ਸਨ; ਜੀਵਨੀਕਾਰਾਂ ਨੇ ਮਹਾਂਦੇਵ ਨੂੰ ਤਿੰਨ ਸਾਲ ਅਤੇ ਪ੍ਰਿਥੀਚੰਦ ਨੂੰ ਛੇ ਸਾਲ ਵੱਡਾ ਦਰਸਾਇਆ ਹੈ। ਸੰਮਤ 1620 ਬਿਕਰਮੀ ਦੀ ਮਿਤੀ ਪਰਵਾਨ ਕੀਤਿਆਂ ਅੰਕੜੇ ਇਸ ਤਰ੍ਹਾਂ ਬੈਠਦੇ ਹਨ : ਬੀਬੀ ਭਾਨੀ (ਜਨਮ : 1534 ਈ:) ਭਾਈ ਜੇਠਾ ਜੀ (ਜਨਮ 1534) ਨਾਲ ਪ੍ਰਨਾਏ ਗਏ ਅਤੇ ਸੰਨ 1557 ਵਿਚ (23

ਸਾਲਾਂ ਦੀ ਉਮਰੇ) ਉਨ੍ਹਾਂ ਦੇ ਘਰ ਪਹਿਲੀ ਸੰਤਾਨ (ਪ੍ਰਿਥੀਚੰਦ) ਹੋਈ। ਤਿੰਨ ਸਾਲਾਂ ਪਿਛੋਂ, 1560 ਵਿਚ ਮਹਾਦੇਵ, ਅਤੇ ਫੇਰ 1563 ਵਿਚ ਅਰਜਨ ਦੇਵ ਦਾ ਜਨਮ ਹੋਇਆ। ਉਸ ਸਮੇਂ ਗੁਰੂ ਅਮਰਦਾਸ (ਗੁਰਿਆਈ : 1552) ਨੂੰ ਗੁਰ-ਗੱਦੀ ਉੱਤੇ ਬਿਰਾਜਿਆਂ ਗਿਆਰਾਂ ਸਾਲ ਹੋਏ ਸਨ। ਆਯੂ ਦੇ ਅਗਲੇ ਗਿਆਰਾਂ ਸਾਲ ਉਨ੍ਹਾਂ ਨੇ ਦੋਹਤਰੇ ਨੂੰ ਖਿਡਾਇਆ (1574 ਤਕ)।

ਗੁਰੂ ਰਾਮਦਾਸ ਸੱਤ ਸਾਲ ਗੁਰਗੱਦੀ ਉੱਤੇ ਰਹੇ ਅਤੇ ਸੰਨ 1581 ਵਿਚ ਉਨ੍ਹਾਂ ਨੇ ਅਰਜਨ ਦੇਵ ਜੀ ਨੂੰ ਗੁਰੂ ਥਾਪਿਆ। ਪੰਜਵੇਂ ਗੁਰੂ 14 ਸਾਲ ਗੁਰ-ਗੱਦੀ ਉੱਤੇ ਰਹਿ ਚੁੱਕੇ ਸਨ, ਜਦੋਂ ਸੰਨ 1595 ਵਿਚ ਉਨ੍ਹਾਂ ਦੇ ਘਰ ਪਹਿਲੀ ਤੇ ਇਕੋ-ਇਕ ਸੰਤਾਨ (ਗੁਰੂ ਹਰਿਗੋਬਿੰਦ) ਦਾ ਜਨਮ ਹੋਇਆ। ਗੁਰੂ ਅਰਜਨ ਦੀ ਸ਼ਾਦੀ ਗੰਗਾ ਜੀ ਨਾਲ 1576 ਵਿਚ ਹੋਈ ਦੱਸੀ ਜਾਂਦੀ ਹੈ, ਚਾਹੇ ਇਸ ਮਿਤੀ ਬਾਰੇ ਚੋਖਾ ਮਤ-ਭੇਦ ਹੈ। ਵਿਆਹ ਸਮੇਂ ਗੁਰੂ ਅਰਜਨ ਦੇਵ ਦੀ ਉਮਰ, ਇਸ ਮਿਤੀ ਅਨੁਸਾਰ, 13 ਸਾਲ ਬਣਦੀ ਹੈ। ਜੇਕਰ 'ਬੰਸਾਵਲੀ ਨਾਮਾ' ਵਾਲੀ ਮਿਤੀ ਮੰਨ ਲਈ ਜਾਵੇ, ਜਿਸ ਮੁਤਾਬਕ ਗੁਰੂ ਅਰਜਨ ਦਾ ਜਨਮ 1553 ਵਿਚ ਹੋਇਆ, ਨਾ ਕਿ 1563 ਵਿਚ, ਤਾਂ ਸਾਰੇ ਅੰਕੜਿਆਂ ਵਿਚ ਸੋਧ ਕਰਨੀ ਪਵੇਗੀ; ਵਿਆਹ ਸਮੇਂ ਉਨ੍ਹਾਂ ਦੀ ਉਮਰ 23 ਸਾਲ ਬਣੇਗੀ, ਅਤੇ ਕੁੱਲ ਆਯੂ 43 ਦੀ ਥਾਂ 53 ਸਾਲ।

ਮਿਤੀਆਂ ਵਿਚ ਅੰਤਰ ਅਤੇ ਇਨ੍ਹਾਂ ਬਾਰੇ ਮਤ-ਭੇਦ ਕੇਵਲ ਗੁਰੂ ਅਰਜਨ ਦੇਵ ਨਾਲ ਸੰਬੰਧਿਤ ਨਹੀਂ। ਗੁਰੂ ਨਾਨਕ ਦੀ ਜਨਮ-ਮਿਤੀ ਅਤੇ ਕੁੱਲ ਆਯੂ ਬਾਰੇ ਵੀ ਸੰਮਤੀ ਦਾ ਅਭਾਵ ਹੈ। ਗੁਰੂ ਸਾਹਿਬ ਦਾ ਜਨਮ-ਦਿਵਸ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ, ਪਰ ਜਨਮ ਦੀ ਮਿਤੀ ਬਹੁਤੇ ਸਰੋਤਾਂ ਵਿਚ 15 ਅਪ੍ਰੈਲ 1469 (ਵਸਾਖ ਸੁਦੀ ਤਿੰਨ) ਲਿਖੀ ਮਿਲਦੀ ਹੈ। ਉਨ੍ਹਾਂ ਦੇ ਚਲਾਣੇ ਦਾ ਸਾਲ ਕਈ ਸਰੋਤਾਂ ਵਿਚ 1538 ਹੈ, ਕਈ ਹੋਰਨਾਂ ਵਿਚ 1539 ਹੈ। ਜਨਮ ਦੇ ਸਾਲ ਸੰਬੰਧੀ ਬਹੁਤਾ ਮਤ-ਭੇਦ ਨਹੀਂ, ਚਾਹੇ ਵਿਦਵਾਨ ਨੇ 1468 ਦਾ ਸੰਕੇਤ ਵੀ ਕੀਤਾ ਹੈ।

ਗੁਰੂ ਅਰਜਨ ਦੇਵ ਦੀ ਜਨਮ-ਮਿਤੀ (15 ਅਪ੍ਰੈਲ) ਅਤੇ ਗੁਰੂ ਨਾਨਕ ਦੀ ਜਨਮ ਮਿਤੀ (15 ਅਪ੍ਰੈਲ) ਆਪਸ ਵਿਚ ਮੇਲ ਖਾਂਦੀਆਂ ਹਨ, ਬੇਸ਼ੱਕ ਪੰਜਵੇਂ ਗੁਰੂ ਦਾ ਜਨਮ ਗੁਰੂ ਨਾਨਕ ਦੇ ਆਗਮਨ ਤੋਂ 94 ਸਾਲਾਂ ਪਿਛੋਂ ਹੋਇਆ। ਸਿੱਖੀ ਆਪਣੇ ਇਤਿਹਾਸ ਦੀ ਪਹਿਲੀ ਸਦੀ ਲਗਭਗ ਮੁਕੰਮਲ ਕਰ ਚੁੱਕੀ ਸੀ ਜਦੋਂ ਇਸ ਦੇ ਪੰਜਵੇਂ ਰਾਹਬਰ ਨੇ ਇਸ ਵੱਲ ਗਹੁ ਕੀਤਾ।

## 2. ਬਾਲਪਨ ਦਾ ਵਾਹਾਕਾ

ਗੁਰੂ ਅਰਜਨ ਦੇਵ ਦਾ ਬਚਪਨ ਗੋਇੰਦਵਾਲ ਵਿਚ ਬੀਤਿਆ। ਸਿੱਖ ਧਰਮ ਤੇ ਸਮਾਜ ਨੂੰ ਗੋਇੰਦਵਾਲ ਦੀ ਬਹੁਤ ਵੱਡੀ ਦੇਣ ਹੈ। ਜੋ ਸੰਸਥਾਵਾਂ ਇਥੇ ਕਾਇਮ

ਹੋਈਆਂ ਅਤੇ ਜੋ ਵਿਉਂਤਾਂ ਇਥੇ ਤਿਆਰ ਹੋਈਆਂ, ਉਨ੍ਹਾਂ ਨੇ ਆਉਣ ਵਾਲੇ ਸਾਲਾਂ ਤੇ ਦਹਾਕਿਆਂ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੇ ਆਧਾਰ ਕਾਇਮ ਕੀਤੇ। ਗੋਇੰਦਵਾਲ ਆਪਣੇ-ਆਪ ਵਿਚ ਵੀ ਗੁਰੂ ਅਮਰਦਾਸ ਦੀ ਦੇਣ ਹੈ। ਜਿਵੇਂ ਕਿ ਦੱਸਿਆ ਜਾਂਦਾ ਹੈ, ਇਹ ਕਸਬਾ ਗੋਇੰਦਾ (ਜਾਂ ਗੋਂਦਾ) ਮਰਵਾਹੇ ਖਤਰੀ ਨੇ ਗੁਰੂ ਸਾਹਿਬ ਦੀ ਸਹਾਇਤਾ ਨਾਲ ਵਸਾਇਆ ਸੀ। ਸਿੱਖ-ਜਗਤ ਲਈ ਇਹ 'ਗੋਬਿੰਦ' ਪਰਮਾਤਮਾ ਦੇ ਨਾਮ ਉਤੇ ਵੱਸਿਆ ਨਗਰ ਹੈ। ਇਸ ਦੇ ਚੱਪੇ-ਚੱਪੇ ਉਤੇ ਗੁਰੂ ਅਮਰਦਾਸ ਤੇ ਉਨ੍ਹਾਂ ਦੇ ਪਰਿਵਾਰ ਦੀਆਂ ਨਿਸ਼ਾਨੀਆਂ ਮੌਜੂਦ ਹਨ। ਚੁਰਾਸੀ ਪੌੜੀਆਂ ਵਾਲੀ ਬਾਉਲੀ, ਮੋਹਨ ਜੀ ਦੇ ਚੁਬਾਰੇ ਤੇ ਪਾਲਕੀ, ਚੌਥੇ ਗੁਰੂ ਜੀ ਦਾ ਖੂਹ ਤੇ ਉਨ੍ਹਾਂ ਦੇ ਬੱਚਿਆਂ ਦਾ ਜਨਮ-ਸਥਾਨ (ਹਵੇਲੀ), ਅਨੰਦ ਜੀ ਦਾ ਨਿਵਾਸ, ਆਦਿਕ ਯਾਦਗਾਰਾਂ ਯਾਤਰੂਆਂ ਦੀ ਸ਼ਰਧਾ ਦੀਆਂ ਪਾਤਰ ਹਨ। ਇਸ ਚੁਗਿਰਦੇ ਵਿਚ ਬਾਲਕ ਅਰਜਨ ਨੇ ਬਚਪਨ ਦੇ ਸਾਲ ਬਿਤਾਏ, ਨਵੀਂ-ਨਵੀਂ ਉਸਾਰੀ ਬਾਉਲੀ ਦੀਆਂ ਰਣਕਾਂ ਦੇਖੀਆਂ, ਲੰਗਰ ਵਿਚ ਭੋਜਨ ਖਾਧੇ, ਤੇ 'ਘਾਲ ਦਾ ਮਾਲਕ' ਦਾ ਵਰਦਾਨ ਲੀਤਾ।

ਗੋਇੰਦਵਾਲ ਤੋਂ ਹੀ ਭਾਈ ਜੇਠਾ ਜੀ ਨੂੰ ਅੰਮ੍ਰਿਤਸਰ ਵਾਲੀ ਜ਼ਮੀਨ ਖਰੀਦਣ ਲਈ ਭੇਜਿਆ ਗਿਆ ਸੀ, ਜਿਸ ਦਾ ਸੌਦਾ ਸੱਤ ਸੌ ਅਕਬਰੀ ਰੁਪਿਆਂ ਵਿਚ ਤੁੰਗ ਦੇ ਜ਼ਿਮੀਦਾਰਾਂ ਨਾਲ ਸਿਰੇ ਚੜ੍ਹਿਆ। ਇਸੇ ਧਰਤੀ ਉਤੇ ਪਹਿਲਾਂ ਗੁਰੂ ਕਾ ਚੱਕ, ਜੋ ਮਗਰੋਂ ਰਾਮਦਾਸ ਪੁਰ ਕਹਿਲਾਇਆ, ਅੰਮ੍ਰਿਤਸਰ ਸ਼ਹਿਰ ਦੀ ਸ਼ੁਰੂਆਤ ਸੀ। ਨਗਰ ਦੀ ਉਸਾਰੀ ਤੇ ਇਸ ਨਾਲ ਸੰਬੰਧਿਤ ਕੁੱਲ ਵਿਉਂਤਾਂ ਗੁਰੂ ਅਮਰਦਾਸ, ਭਾਈ ਜੇਠਾ ਤੇ ਹੋਰ ਨਿਕਟਵਰਤੀਆਂ ਦੇ ਸਹਿਯੋਗ ਨਾਲ ਗੋਇੰਦਵਾਲ ਵਿਚ ਤਿਆਰ ਹੋਈਆਂ, ਜਿਥੇ ਬਾਲਕ ਅਰਜਨ ਆਪਣੇ ਹਮਜੋਲੀਆਂ ਨਾਲ ਖੇਡਦੇ ਪੜ੍ਹਦੇ ਤੇ ਸਿਖਲਾਈ ਲੈ ਰਹੇ ਸਨ। ਉਨ੍ਹਾਂ ਦੇ ਬਾਲਕ-ਮਨ ਉਤੇ ਚੁਗਿਰਦੇ ਵਿਚ ਗੁੰਦੀਆਂ ਜਾ ਰਹੀਆਂ ਗੋਂਦਾਂ ਦੀ ਛਾਪ ਲਗਦੀ ਰਹੀ, ਤੇ ਨਤੀਜੇ ਵਜੋਂ ਗੁਰੂ ਅਰਜਨ ਦੇਵ ਇਕ ਨਿਪੁੰਨ ਵਿਉਂਤ-ਕਾਰ ਦੇ ਰੂਪ ਵਿਚ ਉਭਰ ਕੇ ਸਾਹਮਣੇ ਆਏ।

ਸਾਖੀਕਾਰਾਂ ਨੇ ਇਹ ਵੇਰਵਾ ਨਹੀਂ ਦਿੱਤਾ ਕਿ ਗੁਰੂ ਅਰਜਨ ਨੂੰ ਬਾਲਪਨ ਦੇ ਸਾਲਾਂ ਵਿਚ ਕਿਸ-ਕਿਸ ਪਾਸੋਂ ਕੈਸੀ-ਕੈਸੀ ਵਿਦਿਆ ਪ੍ਰਾਪਤ ਹੋਈ। ਗੁਰੂ ਸਾਹਿਬ ਦਾ ਕਈ ਭਾਸ਼ਾਵਾਂ ਉਤੇ ਵਸੀਕਾਰ ਸੀ; ਉਹ ਰਾਗ-ਵਿਦਿਆ ਵਿਚ ਪ੍ਰਬੀਨ ਸਨ, ਕਾਵਿ-ਸ਼ਾਸਤਰ ਦੇ ਗਿਆਤਾ ਸਨ, ਦਰਸ਼ਨ-ਧਾਰਾ ਦਾ ਉਨ੍ਹਾਂ ਨੇ ਡੂੰਘਾ ਵਿਵੇਚਨ ਕੀਤਾ ਹੋਇਆ ਸੀ; ਨੇਜ਼ਾਬਾਜ਼ੀ ਤੇ ਘੋੜ-ਸਵਾਰੀ ਵਿਚ ਵੀ ਉਨ੍ਹਾਂ ਦੀ ਦਿਲਚਸਪੀ ਰਹੀ ਸੀ। ਸੱਜਰੇ ਸਾਲਾਂ ਵਿਚ ਇਕ-ਦੋ ਖੋਜਕਾਰਾਂ ਨੇ ਬਾਲਕ ਅਰਜਨ ਦੇ ਕੁਝ ਉਸਤਾਦਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਬਾਬਾ ਬੁੱਢਾ ਜੀ, ਪੰਡਿਤ ਬੇਣੀ, ਪਾਂਧਾ ਗੋਪਾਲ ਕੋਲੋਂ ਗੁਰਮੁਖੀ, ਸੰਸਕ੍ਰਿਤ ਤੇ ਦੇਵਨਾਗਰੀ ਦੀ ਮੁੱਢਲੀ ਵਿਦਿਆ ਲਈ;

ਅਤੇ ਪਿੰਡ ਦੀ ਪਾਠਸ਼ਾਲਾ ਫਾਰਸੀ ਦੀ ਤਾਲੀਮ ਲਈ ਸ਼ਾਮਲ ਹਨ । ਇਹ ਵੀ ਸੰਭਵ ਹੈ ਕਿ ਉਨ੍ਹਾਂ ਦੇ ਦੋਹਾਂ ਮਾਮਿਆਂ—ਮੋਹਨ ਤੇ ਮੋਹਰੀ—ਨੇ ਉਨ੍ਹਾਂ ਦੀ ਸਿਖਿਆ-ਸਿਖਲਾਈ ਵਿਚ ਹਿੱਸਾ ਪਾਇਆ ਹੋਵੇ। ਬਾਣੀ ਦੀ ਗੁੜ੍ਹਤੀ ਗੁਰੂ-ਘਰ ਵਿਚੋਂ ਮਿਲਣੀ ਕੁਦਰਤੀ ਹੀ ਸੀ । ਉਨ੍ਹਾਂ ਦੀ ਮਾਤਾ ਭਾਨੀ ਜੀ, ਜੋ ਗੁਰੂ ਅਰਜਨ ਦੀ ਮਾਤਾ ਹੋਣ ਤੋਂ ਸਿਵਾ, ਗੁਰੂ ਅਮਰਦਾਸ ਦੀ ਸਪੁੱਤਰੀ ਤੇ ਗੁਰੂ ਰਾਮਦਾਸ ਦੀ ਪਤਨੀ ਸਨ, ਆਪਣੇ ਹੋਣਹਾਰ ਬੇਟੇ ਦੀ ਦੇਖ-ਭਾਲ, ਸਿਖਿਆ ਤੇ ਪਰਮਾਰਥਕ ਦਿਲਚਸਪੀ ਵਿਚ ਅਵੱਸ਼ ਹੀ ਭਰਪੂਰ ਯੋਗਦਾਨ ਦੇਂਦੇ ਹੋਣਗੇ। ਗੁਰੂ ਜੀ ਨੂੰ ਸੇਵਾ ਦੀ ਲਗਨ ਵੀ ਬੀਬੀ ਭਾਨੀ ਪਾਸੋਂ ਵਿਰਸੇ ਵਿਚ ਮਿਲੀ ਸੀ ।

### 3. ਵਿਆਹੁਤਾ ਜੀਵਨ

ਬਹੁਤੇ ਜੀਵਨੀਕਾਰਾਂ ਨੇ ਗੁਰੂ ਅਰਜਨ ਦੇਵ ਦੀ ਇਕ ਸ਼ਾਦੀ ਦਾ ਜ਼ਿਕਰ ਕੀਤਾ ਹੈ, ਅਤੇ ਉਨ੍ਹਾਂ ਦੀ ਪਤਨੀ ਦਾ ਨਾਮ ਗੰਗਾ ਦੇਵੀ ਲਿਖਿਆ ਹੈ। ਪਰ ਕੁਝ ਸਰੋਤਾਂ ਵਿਚ ਮਾਤਾ ਗੰਗਾ ਨੂੰ ਗੁਰੂ ਜੀ ਦੀ ਦੂਜੀ ਪਤਨੀ ਦਰਸਾਇਆ ਗਿਆ ਹੈ; ਪਹਿਲੀ ਪਤਨੀ 'ਰਾਮ ਦੇਈ' ਸੀ (ਜਿਸ ਦਾ ਨਾਮ ਡਾ. ਗੋਪਾਲ ਸਿੰਘ ਨੇ 'ਰਾਮ ਕੌਰ' ਲਿਖਿਆ ਹੈ)। ਕੁਝ-ਇਕ ਜੀਵਨੀਕਾਰਾਂ ਨੇ ਰਾਮਦੇਈ ਤੇ ਗੰਗਾ ਦੇਵੀ ਇਕੋ ਇਸਤ੍ਰੀ ਦੇ ਦੋ ਨਾਮ ਦੱਸੇ ਹਨ, ਜੋ ਪਿੰਡ ਮਊ ਦੇ ਕਿਸ਼ਨ ਚੰਦ ਖੱਤਰੀ ਦੀ ਬੇਟੀ ਸੀ। ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਵਿਚ ਗੁਰੂ ਹਰਿਗੋਬਿੰਦ ਦੇ ਵਿਆਹ ਸਮੇਂ ਨਾਨਕੀ ਛੱਕ ਮਊ ਪਿੰਡ ਤੋਂ ਆਈ ਵਰਣਨ ਕੀਤੀ ਹੈ। ਇਸ ਤੋਂ ਇਹ ਤਾਂ ਜ਼ਾਹਰ ਹੈ ਕਿ ਗੁਰੂ ਅਰਜਨ ਦੇਵ ਦੇ ਸਹੁਰੇ ਮਊ ਨਿਵਾਸੀ ਸਨ, ਪਰ ਇਹ ਨਿਰਣਾ ਨਹੀਂ ਹੁੰਦਾ ਕਿ ਇਸ ਤੋਂ ਪਹਿਲਾਂ ਉਨ੍ਹਾਂ ਦਾ ਕਿਸੇ ਹੋਰ ਥਾਂ ਵਿਆਹ ਹੋਇਆ ਸੀ ਜਾਂ ਨਹੀਂ ।

ਡਾ. ਮਹਿੰਦਰ ਕੌਰ ਗਿੱਲ ਨੇ ਪ੍ਰਾਪਤ ਸਰੋਤਾਂ ਦੀ ਛਾਣ-ਬੀਣ ਕਰ ਕੇ, ਕੇਸਰ ਸਿੰਘ ਛਿੱਬਰ ਦੇ ਹਵਾਲੇ ਨਾਲ ਗੁਰੂ ਅਰਜਨ ਦੀ ਪਹਿਲੀ ਸ਼ਾਦੀ ਪਿੰਡ ਮੌੜ ਦੇ ਸੂਝੀ ਖੱਤਰੀ (ਚੰਦਨ ਦਾਸ) ਦੀ ਪੁੱਤਰੀ ਰਾਮ ਦੇਈ ਨਾਲ, ਸੰਮਤ 1622 ਬਿਕਰਮੀ ਵਿਚ ਹੋਣ ਦਾ ਜ਼ਿਕਰ ਕੀਤਾ ਹੈ। ਇਸ ਸਮੇਂ (ਸੰਨ 1565) ਗੁਰੂ ਅਮਰਦਾਸ ਗੁਰ-ਗੱਦੀ ਉਤੇ ਸਨ, ਤੇ ਯੁਵਕ ਅਰਜਨ ਦੀ ਉਮਰ (ਛਿੱਬਰ ਦੇ ਹਿਸਾਬ) ਗਿਆਰਾਂ ਸਾਲ ਸੀ। ਇਸੇ ਸਰੋਤ ਅਨੁਸਾਰ, ਗੁਰੂ ਅਰਜਨ ਦੀ ਦੂਜੀ ਸ਼ਾਦੀ ਸੰਨ 1586 ਵਿਚ ਹੋਈ, ਜਦੋਂ ਕਿ ਉਹ ਗੁਰ-ਗੱਦੀ ਉਤੇ ਬੈਠ ਚੁੱਕੇ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰੂ ਅਰਜਨ ਦਾ ਜਨਮ ਸੰਨ-1563 ਦਾ, ਅਤੇ ਸ਼ਾਦੀ (ਗੰਗਾ ਦੇਵੀ ਨਾਲ) ਸੰਨ 1579 ਵਿਚ (ਗੁਰਿਆਈ ਤੋਂ ਦੋ ਸਾਲ ਪਹਿਲੇ) ਪਰਵਾਨ ਕੀਤੀ ਹੈ। ਪ੍ਰੋ: ਸਾਹਿਬ ਸਿੰਘ ਨੇ ਸ਼ਾਦੀ 1589 ਵਿਚ ਹੋਈ ਮੰਨੀ ਹੈ। ਗਿਆਨੀ ਗਿਆਨ ਸਿੰਘ ਤੇ ਕਵੀ ਗੁਲਾਬ ਸਿੰਘ ਦੂਸਰੀ ਸ਼ਾਦੀ ਸੰਨ 1573 ਵਿਚ ਹੋਈ ਦਸਦੇ ਹਨ। ਸੋ,

ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਸ਼ਾਦੀ ਇਕੋ ਹੋਈ, ਜਾਂ ਦੋ ਹੋਈਆਂ, ਅਤੇ ਕਦੋਂ ਤੇ ਕਿਥੇ ਹੋਈਆਂ। ਇਕ ਸਰੋਤ ਅਨੁਸਾਰ ਰਾਮ ਦੇਵੀ ਨੇ ਗੁਰੂ ਅਰਜਨ ਨੂੰ ਆਪ ਪ੍ਰੇਰਿਆ ਕਿ ਦੂਸਰਾ ਵਿਆਹ ਕਰਵਾ ਲੈਣ, ਕਿਉਂਕਿ ਉਨ੍ਹਾਂ ਦੇ ਘਰ ਕੋਈ ਸੰਤਾਨ ਨਹੀਂ ਸੀ। ਡਾ. ਗੋਪਾਲ ਸਿੰਘ ਨੇ ਸੰਕੇਤ ਕੀਤਾ ਹੈ ਕਿ ਰਾਮ ਕੌਰ ਦੇ ਸ਼ਾਦੀ ਤੋਂ ਜਲਦੀ ਮਗਰੋਂ ਚਲਾਣਾ ਕਰ ਜਾਣ ਕਾਰਨ, ਗੁਰੂ ਅਰਜਨ ਦੀ ਦੂਜੀ ਸ਼ਾਦੀ ਮਉ ਪਿੰਡ ਦੀ ਬੀਬੀ ਗੰਗਾ ਨਾਲ ਹੋ ਗਈ।

ਮਾਤਾ ਗੰਗਾ ਨਾਲ ਸੰਬੰਧਿਤ ਇਹ ਸਾਖੀ ਪ੍ਰਸਿੱਧ ਹੈ ਕਿ ਉਨ੍ਹਾਂ ਨੇ ਸੰਤਾਨ ਵਰਦਾਨ ਭਾਈ ਬੁੱਢਾ ਜੀ ਪਾਸੋਂ ਪ੍ਰਾਪਤ ਕੀਤਾ। ਇਹ ਵੀ ਜ਼ਿਕਰ ਆਉਂਦਾ ਹੈ ਕਿ ਉਨ੍ਹਾਂ ਨੇ ਬਾਲਕ ਹਰਿਗੋਬਿੰਦ ਦੀ ਪਰਵਰਿਸ਼ ਬੜੇ ਧਿਆਨ ਨਾਲ ਕੀਤੀ ਅਤੇ ਇਸ ਗੱਲੋਂ ਸਦਾ ਚੌਕਸ ਰਹੇ ਕਿ ਸ਼ਰੀਕਾਂ ਵਲੋਂ ਬਾਲਕ ਦੀ ਜਾਨ ਨੂੰ ਕੋਈ ਖ਼ਤਰਾ ਨਾ ਹੋ ਜਾਵੇ। ਗੁਰੂ ਅਰਜਨ ਦੇਵ ਆਪ ਵੀ ਗ੍ਰਿਹਸਥੀ ਜੀਵਨ ਵਿਚ ਦਿਲਚਸਪੀ ਰਖਦੇ ਸਨ; ਉਨ੍ਹਾਂ ਦੀ ਬਾਣੀ ਪਿਤਰੀ-ਸਨੇਹ ਦੀ ਗਵਾਹੀ ਭਰਦੀ ਹੈ। ਵੈਸੇ ਵੀ ਉਨ੍ਹਾਂ ਦੀ ਰਚਨਾ ਵਿਚ ਵਿਆਹੁਤਾ ਜੀਵਨ ਨਾਲ ਸੰਬੰਧਿਤ ਵਾਕੰਸ਼ ਤੇ ਸ਼ਬਦਾਵਲੀ ਭਾਵ-ਪੂਰਤ ਢੰਗ ਵਿਚ ਵਰਤੇ ਮਿਲਦੇ ਹਨ, ਜਿਵੇਂ ਸੋਹਾਗ, ਕੰਤ, ਪਿਰ, ਸਜਣ-ਸੁਆਮੀ, ਅਤੇ ਧਨ, ਸੁਹੇਲੜੀ ਤਰੁਨੀ। ਇਸੇ ਤਰ੍ਹਾਂ, ਪੇਕੇ ਤੇ ਸਹੁਰੇ ਘਰ ਦਾ ਵਰਣਨ—"ਸਜਨਾ ਸਹੁਰੇ ਵੰਞਣਾ... ਸਭਿ ਮੁਕਲਾਵਣਹਾਰ"—"ਪੇਈਅੜੇ ਸਹੁ ਸੇਵਿ ਤੂੰ, ਸਹੁਰੜੈ ਸੁਖਿ ਵਸੁ।" ਭਾਵ ਬੇਸ਼ੱਕ ਅਧਿਆਤਮਕ ਹੈ, ਪਰ ਮੁਹਾਵਰਾ ਪਤੀ-ਪਤਨੀ ਦੇ ਪ੍ਰੇਮ ਅਤੇ ਸਾਂਝਦਾਰੀ ਦਾ ਹੈ—"ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ। ਜਾ ਉਠੀ ਚਲਸੀ ਕੰਤੜਾ, ਤਾ ਕੋਇ ਨ ਪੁਛੈ ਤੇਰੀ ਬਾਤ।" ਬਾਣੀ ਵਿਚ ਗ੍ਰਿਹਸਥੀ ਜੀਵਨ ਦੇ ਧੁਰੇ ਨੂੰ ਅਧਿਆਤਮਕਤਾ ਦਾ ਮੂਲ-ਮੁਹਾਵਰਾ ਬਣਾਉਣ ਵਾਲੇ ਬਾਣੀਕਾਰ ਦਾ ਨਿਜੀ ਦੰਪਤੀ ਜੀਵਨ ਅਵੱਸ਼ ਹੀ ਸੁਖਦਾਈ ਤੇ ਰਸੀਲਾ ਹੋਵੇਗਾ। ਗੁਰੂ ਅਰਜਨ ਨੇ ਮੁਕਤੀ ਦੀ ਜੁਗਤੀ ਵੀ ਤਾਂ ਹਸਦਿਆਂ-ਖੇਡਦਿਆਂ, ਪਹਿਨਦਿਆਂ-ਖਾਂਦਿਆਂ ਵਿਚੇ-ਪ੍ਰਾਪਤੀ ਦੀ ਦੱਸੀ ਹੈ।

## 4. ਪਰਿਵਾਰਕ ਸੰਬੰਧ

ਗੁਰੂ-ਪਰਿਵਾਰ ਦੀ ਰਿਹਾਇਸ਼ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਗੋਇੰਦਵਾਲ ਹੀ ਚਲੀ ਆਉਂਦੀ ਸੀ। ਜਦੋਂ ਅੰਮ੍ਰਿਤਸਰ ਦੀ ਸਥਾਪਨਾ ਲਈ ਗੁਰੂ ਰਾਮਦਾਸ ਨੇ ਆਪਣਾ ਨਿਵਾਸ ਗੁਰੂ ਕਾ ਚੱਕ ਵਿਚ ਕਰ ਲਿਆ ਤਾਂ ਉਨ੍ਹਾਂ ਦਾ ਪਰਿਵਾਰ ਵੀ ਅੰਮ੍ਰਿਤਸਰ ਜਾ ਵਸਿਆ। ਇਸ ਨਿਵਾਸ-ਸਥਾਨ ਨੂੰ 'ਗੁਰੂ ਕੇ ਮਹਿਲ' ਕਰਕੇ ਜਾਣਿਆ ਜਾਂਦਾ ਹੈ; ਇਥੇ ਮਾਤਾ ਭਾਨੀ ਜੀ ਵਲੋਂ ਯਾਤਰੂਆਂ ਨੂੰ ਲੰਗਰ ਦੀ ਸਹੂਲਤ ਮੁਹੱਈਆ ਕੀਤੀ ਜਾਂਦੀ ਸੀ। ਅੰਮ੍ਰਿਤਸਰ ਗੁਰੂ-ਘਰ ਦਾ ਕੇਂਦਰ ਬਣ ਜਾਣ

ਉਪਰੰਤ ਵੀ ਗੋਇੰਦਵਾਲ ਨਾਲ ਗੁਰੂ-ਪਰਿਵਾਰ ਦੀ ਸਾਂਝ ਕਾਇਮ ਰਹੀ। ਜਹਾਂਗੀਰ ਨੇ 'ਤੁਜ਼ਕਿ- ਜਹਾਂਗੀਰੀ' ਵਿਚ ਗੁਰੂ ਅਰਜਨ ਨੂੰ ਗੋਇੰਦਵਾਲ ਦਾ ਨਿਵਾਸੀ ਪੀਰ ਦਰਸਾਇਆ ਹੈ, ਹਾਲਾਂਕਿ ਉਸ ਸਮੇਂ ਅੰਮ੍ਰਿਤਸਰ ਚੋਖਾ ਵੱਸ ਚੁੱਕਾ ਸੀ ਅਤੇ ਹਰਿ-ਮੰਦਰ ਵਿਚ ਆਦਿ-ਬੀੜ ਦਾ ਪ੍ਰਕਾਸ਼ ਹੋ ਚੁੱਕਾ ਸੀ।

ਗੁਰੂ ਕੇ ਮਹਿਲਾਂ ਵਿਚ ਬੀਬੀ ਭਾਨੀ ਜੀ ਦਾ ਸਮੁੱਚਾ ਪਰਿਵਾਰ ਆ ਕੇ ਰਿਹਾ ਹੋਵੇਗਾ, ਜਿਸ ਵਿਚ ਉਨ੍ਹਾਂ ਦੇ ਪੁੱਤਰ ਤੇ ਨੂੰਹਾਂ ਸ਼ਾਮਲ ਸਨ। ਇਹ ਸਪੱਸ਼ਟ ਨਹੀਂ ਕਿ ਮਾਤਾ ਭਾਨੀ ਦਾ ਬਤੌਰ ਸੱਸ ਆਪਣੀ ਵੱਡੀ ਨੂੰਹ ਕਰਮੋ (ਪ੍ਰਿਥੀਚੰਦ ਦੀ ਪਤਨੀ) ਨਾਲ ਕੈਸਾ ਸੰਬੰਧ ਸੀ, ਪਰ ਏਨੀ ਗੱਲ ਪ੍ਰਤੱਖ ਹੈ ਕਿ ਬੀਬੀ ਗੰਗਾ ਨਾਲ ਜਠਾਣੀ ਦਾ ਸਲੂਕ ਖ਼ੁਸ਼ਗਵਾਰ ਨਹੀਂ ਸੀ। ਲਗਭਗ ਹਰ ਸਰੋਤ ਨੇ ਜ਼ਿਕਰ ਕੀਤਾ ਹੈ ਕਿ ਪ੍ਰਿਥੀਚੰਦ ਵਲੋਂ ਗੁਰੂ ਅਰਜਨ ਦੇਵ ਨੂੰ ਤੰਗ ਕਰਨ ਦੀਆਂ ਬਹੁਤ ਕੋਸ਼ਿਸ਼ਾਂ ਹੋਈਆਂ, ਗੁਰੂ-ਘਰ ਦੀ ਨਾਕਾਬੰਦੀ ਕਰ ਦਿੱਤੀ ਗਈ, ਸੱਤੇ ਤੇ ਬਲਵੰਡ ਨੂੰ ਕੀਰਤਨ ਕਰਨੋਂ ਵਰਜਿਆ ਗਿਆ; ਮਸੰਦਾਂ ਨਾਲ ਮਿਲ ਕੇ ਸੰਗਤਾਂ ਵਲੋਂ ਭੇਜੀਆਂ ਰਕਮਾਂ ਹਥਿਆਈਆਂ ਗਈਆਂ, ਅਤੇ ਬਾਲਕ ਹਰਿਗੋਬਿੰਦ ਦੀ ਜ਼ਿੰਦਗੀ ਨੂੰ ਕਈ ਢੰਗਾਂ ਨਾਲ ਖ਼ਤਰੇ ਵਿਚ ਪਾਉਣ ਦਾ ਜਤਨ ਕੀਤਾ ਗਿਆ। ਪ੍ਰਿਥੀਚੰਦ ਪਹਿਲਾਂ ਆਪਣੇ ਲਈ ਤੇ ਮਗਰੋਂ ਆਪਣੇ ਪੁੱਤਰ ਮਿਹਰਬਾਨ ਲਈ ਗੁਰਿਆਈ ਉੱਤੇ ਕਬਜ਼ਾ ਜਮਾਉਣ ਦਾ ਇੱਛਕ ਸੀ। ਉਸ ਦੀ ਗੁਰੂ ਅਰਜਨ ਤੇ ਉਨ੍ਹਾਂ ਦੇ ਪਰਿਵਾਰ ਨਾਲ ਈਰਖਾ ਲੁਕੀ-ਛਿਪੀ ਨਹੀਂ ਸੀ। ਅਜਿਹੇ ਤਨਾਉ-ਭਰੇ ਵਾਤਾਵਰਣ ਵਿਚ ਦਰਾਣੀ ਤੇ ਜਠਾਣੀ ਦੇ ਸੰਬੰਧ ਸੰਤੁਲਨ ਵਿਚ ਰਹਿਣੇ ਸੰਭਵ ਨਹੀਂ ਸਨ। ਕੁਝ ਸਰੋਤਾਂ ਵਿਚ ਬੀਬੀ ਕਰਮੋ ਵਲੋਂ ਮਾਤਾ ਗੰਗਾ ਨੂੰ ਬੋਲ-ਕੁਬੋਲ ਤੇ ਤਾਹਨੇ ਦੇਣ ਦਾ ਜ਼ਿਕਰ ਹੈ, ਜਿਸ ਤੋਂ ਤੰਗ ਆ ਕੇ ਗੁਰੂ ਅਰਜਨ ਦੇਵ ਦਾ ਪਰਿਵਾਰ ਅੰਮ੍ਰਿਤਸਰੋਂ ਬਾਹਰ ਵਡਾਲੀ ਜਾ ਵਸਿਆ।

ਜਿਥੋਂ ਤਕ ਗੁਰਿਆਈ ਤੋਂ ਪਹਿਲਾਂ ਦੇ ਸਮੇਂ ਦਾ ਸੰਬੰਧ ਹੈ, ਯੁਵਕ ਅਰਜਨ ਗੁਰੂ ਪਰਿਵਾਰ ਦਾ ਲਾਡਲਾ ਬੱਚਾ ਸੀ। ਮੋਹਨ ਤੇ ਮੋਹਰੀ ਆਪਣੇ ਭਾਂਜੇ ਨੂੰ ਬਹੁਤ ਸਨੇਹ ਦੇਂਦੇ ਰਹੇ, ਅਤੇ ਜਦੋਂ ਪੋਥੀਆਂ ਲੈਣ ਉਹ ਆਪ ਗੋਇੰਦਵਾਲ ਗਏ ਤਾਂ ਉਨ੍ਹਾਂ ਦੀ ਨਿਮਰਤਾ ਤੇ ਸਨੇਹ-ਭਾਵਨਾ ਨੇ ਮੋਹਨ ਜੀ ਨੂੰ ਪਸੀਜ ਲਿਆ, ਚਾਹੇ ਉਹ ਦਿਲੋਂ ਨਾਰਾਜ਼ਗੀ ਕਾਰਨ ਗੁਰੂ ਸਾਹਿਬ ਦੇ ਏਲਚੀਆਂ ਨੂੰ ਨਾਂਹ ਕਰ ਚੁੱਕੇ ਸਨ। ਸ਼ਰੀਕੇ ਵਿਚੋਂ, ਪ੍ਰਿਥੀਚੰਦ ਦਾ ਪਰਿਵਾਰ ਗੁਰੂ ਅਰਜਨ ਨਾਲ ਸੁਖਾਵੇਂ ਸੰਬੰਧ ਕਾਇਮ ਨਾ ਕਰ ਸਕਿਆ। ਦੂਸਰਾ ਭਰਾ ਮਹਾਂਦੇਵ ਤਿਆਗੀ ਬਿਰਤੀ ਵਾਲਾ ਸੀ, ਉਸ ਨੇ ਵਿਆਹ ਨਹੀਂ ਸੀ ਕਰਵਾਇਆ, ਨਾ ਹੀ ਕਿਸੇ ਦੁਨਿਆਵੀ ਜ਼ਿੰਮੇਦਾਰੀ ਵਿਚ ਦਿਲਚਸਪੀ ਰਖਦਾ ਸੀ। ਗੁਰੂ ਰਾਮਦਾਸ ਨੇ ਆਪਣੇ ਇਸ ਵਿਰੱਕਤ ਪੁੱਤਰ ਨੂੰ ਗੁਰਿਆਈ ਸੌਂਪਣੀ ਮੁਨਾਸਿਬ ਨਹੀਂ ਸੀ ਸਮਝੀ, ਜਿਸ ਨੇ ਕਿ ਗ੍ਰਿਹਸਥ ਵਲੋਂ ਮੂੰਹ

ਮੋੜਿਆ ਹੋਇਆ ਸੀ। ਗੁਰੂ ਅਰਜਨ, ਸਭ ਤੋਂ ਛੋਟੇ ਹੋਣ ਦੇ ਬਾਵਜੂਦ, ਪ੍ਰੌਢ ਸ਼ਖ਼ਸੀਅਤ ਦੇ ਮਾਲਕ ਸਨ; ਉਨ੍ਹਾਂ ਨੇ ਗ੍ਰਿਹਸਥੀ ਤੇ ਪਰਮਾਰਥਕ ਜੀਵਨ ਦੇ ਫ਼ਰਜ਼ਾਂ ਵਿਚ ਸੂਝ-ਭਰਿਆ ਸੰਤੁਲਨ ਕਾਇਮ ਰਖਿਆ।

## 5. ਗੁਰੂ-ਪਿਤਾ ਵਿਚ ਸ਼ਰਧਾ

ਜਿਵੇਂ ਭਾਈ ਜੇਠਾ ਜੀ ਨੇ ਗੁਰੂ ਅਮਰਦਾਸ ਦੇ ਜੀਵਨ-ਕਾਲ ਵਿਚ ਉਨ੍ਹਾਂ ਦਾ ਜਵਾਈ ਬਣ ਕੇ ਨਹੀਂ, ਸਿੱਖ ਦੇ ਸ਼ਰਧਾ-ਭਾਵ ਨਾਲ ਸੇਵਾ ਕਰ ਕੇ, ਯੋਗਤਾ ਦੇ ਆਧਾਰ ਉਤੇ, ਗੁਰਿਆਈ ਦਾ ਹੱਕ ਪ੍ਰਾਪਤ ਕੀਤਾ ਸੀ, ਉਸੇ ਤਰ੍ਹਾਂ ਯੁਵਕ ਅਰਜਨ ਨੇ, ਕੇਵਲ ਪੁੱਤਰ ਦੇ ਰੂਪ ਵਿਚ ਨਹੀਂ, ਪੂਰਨ ਸ਼ਰਧਾਵਾਨ ਸਿੱਖ ਦੇ ਰੂਪ ਵਿਚ ਗੁਰੂ ਪਿਤਾ ਦੀ ਸਿਖਿਆ ਗ੍ਰਹਿਣ ਕੀਤੀ, ਆਗਿਆ ਦੀ ਪਾਲਨਾ ਕੀਤੀ ਅਤੇ ਆਪਣੀ ਹੋਣਹਾਰ ਪ੍ਰਤਿਭਾ ਸਦਕਾ ਉਨ੍ਹਾਂ ਦਾ ਭਰੋਸਾ ਜਿੱਤਿਆ। ਗੁਰੂ ਅਰਜਨ ਦੇ ਵਿਅਕਤਿੱਤਵ, ਜੀਵਨ-ਕਾਰਜ ਅਤੇ ਬਾਣੀ-ਰਚਨਾ ਤੋਂ ਸਪੱਸ਼ਟ ਨਿਰਣਾ ਹੁੰਦਾ ਹੈ ਕਿ ਉਨ੍ਹਾਂ ਦੇ ਅੰਦਰ ਕਿਸੇ ਕਿਸਮ ਦੀ ਦੁਬਿਧਾ ਜਾਂ ਸ਼ੰਕਾ ਨਹੀਂ ਸੀ। ਗੋਇੰਦਵਾਲ ਦੇ ਚੁਗਿਰਦੇ ਵਿਚ ਵਿਚਰਦਿਆਂ ਤੇ ਗੁਰੂ ਅਮਰਦਾਸ ਦੀ ਸੰਗਤ ਵਿਚ ਮੌਲਦਿਆਂ, ਉਨ੍ਹਾਂ ਦੀ ਮਾਨਸਿਕਤਾ ਵਿਚ 'ਸਹਿਜ' ਨੂੰ ਪਹਿਲ ਮਿਲ ਗਈ ਸੀ, ਅਤੇ 'ਸਹਿਸਾ' ਲੋਪ ਹੋ ਗਿਆ ਸੀ। ਆਪਣੇ ਨਾਨਾ-ਗੁਰੂ ਵਿਚ ਉਨ੍ਹਾਂ ਦੀ ਜੋ ਸ਼ਰਧਾ ਬਚਪਨ ਵਿਚ ਜਾਗੀ ਸੀ, ਉਹ ਚੜ੍ਹਦੀ ਜਵਾਨੀ ਦੇ ਸਾਲਾਂ ਵਿਚ ਗੁਰੂ-ਪਿਤਾ ਦੇ ਅਰਪਣ ਹੋ ਗਈ। ਜੀਵਨੀਕਾਰਾਂ ਨੇ ਕਈ ਸਾਖੀਆਂ-ਵਾਰਤਾਵਾਂ ਦੇ ਮਾਧਿਅਮ ਰਾਹੀਂ ਉਨ੍ਹਾਂ ਦੀ ਸ਼ਰਧਾ ਤੇ ਸੇਵਾ-ਭਾਵ ਨੂੰ ਉਜਾਗਰ ਕੀਤਾ ਹੈ।

ਇਸ ਦੇ ਟਾਕਰੇ ਉਤੇ, ਪ੍ਰਿਥੀਚੰਦ ਤੇ ਮਹਾਂਦੇਵ ਦੁਬਿਧਾ ਵਿਚ ਗ੍ਰਸਿਤ ਰਹੇ। ਪ੍ਰਿਥੀਚੰਦ ਨੂੰ ਗੁਰੂ ਰਾਮਦਾਸ ਤੇ ਭਾਈ ਗੁਰਦਾਸ ਨੇ ਸਮਝਾ-ਬੁਝਾ ਕੇ ਮਨਾ ਲਿਆ ਕਿ ਗੁਰਗੱਦੀ ਦਾ ਵਾਰਸ ਉਸ ਦਾ ਛੋਟਾ ਭਰਾ ਹੀ ਹੈ; ਉਸ ਨੇ ਗੁਰਿਆਈ ਦੀ ਰਸਮ ਸਮੇਂ ਗੁਰੂ ਅਰਜਨ ਦੇਵ ਅਗੇ ਸਿਰ ਨਿਵਾ ਦਿੱਤਾ। ਪਰ ਮਨ ਵਿਚੋਂ ਦੁਬਿਧਾ ਨਾ ਮਿਟਣ ਕਰਕੇ ਉਸ ਦਾ ਵਤੀਰਾ ਈਰਖਾ-ਭਰਿਆ ਤੇ ਦੁਸ਼ਮਣੀ ਵਾਲਾ ਹੀ ਰਿਹਾ। ਗੁਰੂ-ਪਿਤਾ ਦੇ ਚਲਾਣੇ ਤੋਂ ਫ਼ੌਰਨ ਮਗਰੋਂ ਉਸ ਨੇ ਗੁਰੂ ਅਰਜਨ ਦੇ ਵਿਰੁੱਧ ਆਪਣੇ ਹਥਕੰਡੇ ਤੇ ਸਾਜ਼ਿਸ਼ਾਂ ਆਰੰਭ ਦਿੱਤੀਆਂ। ਸੰਗਤਾਂ ਵਿਚ ਉਸ ਨੇ ਧੁਮਾ ਦਿੱਤਾ ਕਿ ਗੱਦੀ ਉਸੇ ਨੂੰ ਮਿਲੀ ਹੈ। ਦਸਤਾਰਬੰਦੀ ਵੇਲੇ ਵੀ ਝਗੜਾ ਪਾਇਆ ਕਿ ਪੱਗ ਉਤੇ ਉਸੇ ਦਾ ਹੱਕ ਹੈ। ਕਈ ਸਾਲਾਂ ਤੋਂ, ਵੱਡਾ ਪੁੱਤਰ ਹੋਣ ਦੇ ਨਾਤੇ, ਘਰੋਗੀ ਕੰਮ-ਕਾਜ, ਲੰਗਰ ਦਾ ਪ੍ਰਬੰਧ, ਕਾਰ-ਭੇਟਾ ਤੇ ਉਗਰਾਹੀ ਆਦਿਕ ਪ੍ਰਿਥੀਚੰਦ ਦੇ ਹੱਥ ਰਹੇ ਸਨ, ਜਿਸ ਦਾ ਉਸ ਨੇ ਪੂਰਾ ਫ਼ਾਇਦਾ ਉਠਾਇਆ। ਉਸ ਨੇ ਗੁਰੂ ਕੇ ਲੰਗਰ ਦੀ ਮਾਇਕ ਨਾਕਾਬੰਦੀ ਕਰ ਦਿੱਤੀ, ਚਾਹੇ ਅੰਤ ਵਿਚ ਸੰਗਤਾਂ ਅੱਗੇ ਉਸ ਦਾ

ਪਾਜ ਉਘੜ ਗਿਆ ।

ਇਸ ਸਾਰੇ ਸੰਕਟ ਵਿਚੋਂ ਗੁਰੂ ਅਰਜਨ ਪੂਰੇ ਧੀਰਜ, ਸਹਿਨਸ਼ੀਲਤਾ ਤੇ ਨਿਮਰਤਾ ਨਾਲ ਲੰਘ ਗਏ । ਗੁਰੂ-ਪਿਤਾ ਵਿਚ ਸ਼ਰਧਾ ਨੇ ਉਨ੍ਹਾਂ ਨੂੰ ਅਸਾਧਾਰਨ ਆਤਮਿਕ ਬਲ ਦਿੱਤਾ ਹੋਇਆ ਸੀ । ਗੁਰੂ ਰਾਮਦਾਸ ਜੀ ਨੇ ਆਪਣੇ ਜੀਵਨ-ਕਾਲ ਵਿਚ ਪਰਤਾ ਕੇ ਦੇਖ ਲਿਆ ਸੀ ਸਿਦਕ ਤੇ ਸ਼ਰਧਾ ਕਿਹੜੇ ਪੁੱਤਰ ਵਿਚ ਹੈ, ਸਿੱਖੀ ਮੰਡਲ ਦੀ ਅਗਵਾਈ ਕੌਣ ਕਰ ਸਕਦਾ ਹੈ, ਵਿਉਂਤਾਂ ਕੌਣ ਨੇਪਰੇ ਚਾੜ੍ਹ ਸਕਦਾ ਹੈ। ਗੁਰਿਆਈ ਤੋਂ ਪਹਿਲਾਂ ਜਦੋਂ ਯੁਵਕ-ਅਰਜਨ ਨੂੰ ਪਿਤਾ ਵਲੋਂ ਲਾਹੌਰ ਭੇਜਿਆ ਗਿਆ ਤਾਂ ਉਥੇ ਰਹਿੰਦਿਆਂ ਉਨ੍ਹਾਂ ਨੇ ਚੂਨਾ ਮੰਡੀ ਵਿਚਲੇ ਗੁਰੂ ਰਾਮਦਾਸ ਦੇ ਜਨਮ-ਸਥਾਨ ਉਤੇ ਇਮਾਰਤ ਉਸਾਰਨ ਦੀ ਵਿਉਂਤ ਬਣਾ ਲਈ ਅਤੇ ਡੱਬੀ ਬਾਜ਼ਾਰ ਵਿਚ ਬਾਉਲੀ ਖੁਦਵਾਣ ਦਾ ਨਿਰਣਾ ਕਰ ਲਿਆ । ਭਾਈ ਜੇਠਾ ਦੇ ਰੂਪ ਵਿਚ ਗੁਰੂ ਰਾਮਦਾਸ ਯਤੀਮ ਬਾਲਕ ਹੋ ਕੇ ਗੋਇੰਦਵਾਲ ਗਏ ਸਨ,—ਉਨ੍ਹਾਂ ਦੇ ਪਰਿਵਾਰ ਨੂੰ ਇਸ ਤੱਥ ਦੀ ਗਿਆਤ ਸੀ । ਗੁਰੂ ਅਰਜਨ ਦੇਵ ਨੇ ਯਤੀਮ ਬੱਚਿਆਂ ਦੀ ਪਰਵਰਿਸ਼ ਲਈ ਆਸ਼ਰਮ ਖੋਹਲੇ ਤੇ ਲੰਗਰ ਚਲਾਏ । ਸਿੱਖਾਂ ਵਿਚ ਯਤੀਮਖਾਨੇ ਖੋਹਲਣ ਦੀ ਪ੍ਰਥਾ ਉਸ ਸਮੇਂ ਤੋਂ ਚਲੀ ਆ ਰਹੀ ਹੈ ।

ਅਧਿਆਇ 3

# ਗੁਰਿਆਈ ਕਾਲ ਦਾ ਜੀਵਨ ਤੇ ਕਾਰਜ

## 1. ਯੋਗਤਾ ਦੀ ਪਰਖ ਤੇ ਪਛਾਣ

ਗੁਰੂ ਨਾਨਕ ਦੀ ਗੁਰ-ਗੱਦੀ ਦੇ ਚੌਥੇ ਵਾਰਸ ਅਤੇ ਪੰਜਵੇਂ ਗੁਰੂ ਦੇ ਰੂਪ ਵਿਚ, ਗੁਰੂ ਅਰਜਨ ਦੇਵ 31 ਅਗਸਤ, 1581 ਨੂੰ ਗੋਇੰਦਵਾਲ ਵਿਖੇ ਆਪਣੇ ਗੁਰੂ-ਪਿਤਾ ਦੁਆਰਾ ਸਿੱਖੀ ਮੰਡਲ ਦੇ ਗੁਰੂ ਥਾਪੇ ਗਏ। ਉਸ ਸਮੇਂ ਉਨ੍ਹਾਂ ਦੀ ਉਮਰ 18 ਸਾਲ ਤੇ ਸਾਢੇ ਚਾਰ ਮਹੀਨੇ ਸੀ। ਉਨ੍ਹਾਂ ਦੇ ਵਡੇ ਭਰਾ ਮੁਕਾਬਲਤਨ ਪਕੇਰੀ ਉਮਰ ਦੇ ਮੌਜੂਦ ਸਨ, ਅਤੇ ਉਨ੍ਹਾਂ ਵਿਚੋਂ ਵਡੇਰਾ, ਪ੍ਰਿਥੀਚੰਦ, ਗੁਰਿਆਈ ਦਾ ਧਾਰਨੀ ਹੋਣ ਦੀ ਲਾਲਸਾ ਵੀ ਰੱਖਦਾ ਸੀ। ਜੇਕਰ ਗੁਰਿਆਈ ਕੇਵਲ ਯੋਗਤਾ ਦੇ ਆਧਾਰ ਉੱਤੇ ਹੀ ਹੋਣੀ ਸੀ, ਤਾਂ ਨਾ ਵੱਡਾ-ਛੋਟਾ ਦੇਖਿਆ ਜਾਣਾ ਸੀ, ਨਾ ਨਿਜੀ ਸੰਬੰਧ ਨੂੰ ਧਿਆਨ ਵਿਚ ਰਖਿਆ ਜਾਣਾ ਸੀ। ਲੋੜ ਕੇਵਲ ਪਾਰਖੂ ਅੱਖ ਦੀ ਸੀ। ਉਨ੍ਹਾਂ ਨੇ ਚੋਣ ਕਰ ਲਈ ਅਤੇ ਗੁਰਿਆਈ ਦੀ ਜ਼ਿਮੇਦਾਰੀ ਆਪਣੇ ਹੋਣਹਾਰ ਛੋਟੇ ਪੁੱਤਰ ਨੂੰ ਸੌਂਪ ਕੇ, ਅਗਲੇ ਦਿਨ ਸਰੀਰ ਤਿਆਗ ਦਿੱਤਾ। ਕੁੱਝ ਸਰੋਤਾਂ ਨੇ ਗੁਰਿਆਈ ਦਾ ਕਾਰਜ ਅੰਮ੍ਰਿਤਸਰ ਵਿਚ ਹੋਇਆ ਲਿਖਿਆ ਹੈ, ਅਤੇ 31 ਅਗਸਤ ਨੂੰ ਗੁਰੂ ਰਾਮਦਾਸ ਜੀ ਦਾ, ਸਹਿਤ ਗੁਰੂ ਅਰਜਨ ਤੇ ਨਿਕਟਵਰਤੀ ਸਿੱਖਾਂ ਦੇ, ਗੋਇੰਦਵਾਲ ਚਲੇ ਜਾਣ ਦਾ ਜ਼ਿਕਰ ਕੀਤਾ ਹੈ।

ਸਪੱਸ਼ਟ ਹੈ ਕਿ ਯੋਗਤਾ ਦੀ ਨਿਰਣਾ-ਜਨਕ ਪਛਾਣ ਗੁਰੂ-ਪਿਤਾ ਨੇ ਹੀ ਕੀਤੀ, ਬੇਸ਼ੱਕ ਹੋਣਹਾਰਤਾ ਦੇ ਚਿੰਨ੍ਹ ਨਾਨਾ-ਗੁਰੂ ਅਮਰਦਾਸ ਜੀ ਨੇ ਬਹੁਤ ਪਹਿਲਾਂ ਭਾਂਪ ਲਏ ਸਨ, ਜਦੋਂ ਕਿ ਬਾਲਕ-ਅਰਜਨ ਘਰ ਵਿਚ ਤੇ ਲੰਗਰ ਵਿਚ ਰਿੜ੍ਹਦੇ ਤੇ ਖੇਡਦੇ ਫਿਰਦੇ ਸਨ। ਯੋਗਤਾ ਦੀ ਪਰਖ ਤੇ ਪਛਾਣ ਲਈ ਪਾਰਖੂ ਅੱਖ ਦੀ ਲੋੜ ਹੈ, ਪਰ ਪਛਾਣ ਤਦ ਹੀ ਸੰਭਵ ਹੈ ਜੇ ਯੋਗਤਾ, ਪ੍ਰਤੱਖ ਜਾਂ ਪਰੋਖ ਰੂਪ ਵਿਚ, ਮੌਜੂਦ ਹੋਵੇ। ਬਾਲਪਨ ਤੇ ਕਿਸ਼ੋਰ ਉਮਰ ਵਿਚ ਵਿਚਰਦਿਆਂ ਆਪਣੇ ਤੀਜੇ ਪੁੱਤਰ ਨੂੰ ਮਾਤਾ ਤੇ ਪਿਤਾ

ਦੋਹਾਂ ਨੇ ਅਤਿ ਨੇੜਿਓਂ ਤੱਕਿਆ, ਜਾਣਿਆ ਤੇ ਸਮਝਿਆ। ਉਸ ਵਿਚ ਉਨ੍ਹਾਂ ਨੂੰ ਅਜਿਹੀ ਹੋਣਹਾਰ ਬਣੀ, ਉੱਚ-ਪ੍ਰਤਿਭਾ ਤੇ ਅਧਿਆਤਮਿਕ ਰੁਸ਼ਨਾਈ ਨਜ਼ਰੀਂ ਪਈ ਹੋਵੇਗੀ, ਜੋ ਪ੍ਰਿਥੀਚੰਦ ਤੇ ਮਹਾਂਦੇਵ ਦੇ ਹਿੱਸੇ ਨਹੀਂ ਆਈ ਸੀ। ਦੁਨਿਆਵੀ ਚਤਰਾਈਆਂ, ਪ੍ਰਬੰਧਕੀ ਸੂਝ ਤੇ ਅਧਿਕਾਰ ਦਾ ਮਾਣ, ਜਾਂ ਤਿਆਗ-ਭਾਵ, ਸੰਸਾਰਕ ਕਰਤੱਵਾਂ ਵਲੋਂ ਬੇਮੁਖਤਾ ਤੇ ਨਿਰਾਸ਼ਾਵਾਦੀ ਰੁਝਾਣ ਉਸ 'ਯੋਗਤਾ' ਦੇ ਗੁਣ ਨਹੀਂ ਸਨ, ਜਿਸ ਦੀ ਮਾਤਾ ਭਾਨੀ ਤੇ ਪਿਤਾ ਗੁਰੂ ਰਾਮਦਾਸ ਨੂੰ ਭਾਲ ਸੀ।

ਪਰਿਵਾਰ ਤੋਂ ਬਾਹਰ, ਜਿਨ੍ਹਾਂ ਨਿਕਟਵਰਤੀਆਂ ਨੇ ਯੁਵਕ ਅਰਜਨ ਦੀ ਸ਼ਖਸੀਅਤ ਵਿਚੋਂ ਭਵਿੱਖ ਦੇ ਰਾਹਬਰ ਨੂੰ ਪਛਾਣਿਆ, ਉਨ੍ਹਾਂ ਵਿਚ ਬਾਬਾ ਬੁੱਢਾ ਤੇ ਭਾਈ ਗੁਰਦਾਸ ਮੋਹਰੀ ਸਨ। ਉਨ੍ਹਾਂ ਨੂੰ ਪ੍ਰਤੱਖ ਹੋ ਗਿਆ ਸੀ ਕਿ ਗੁਰੂ-ਪਿਤਾ ਦੀ ਆਗਿਆ ਕੌਣ ਪਾਲਦਾ ਹੈ, ਬੇਕਿਰਕ ਸ਼ਰਧਾ ਦਾ ਧਾਰਨੀ ਕੌਣ ਹੈ; ਸੰਗਤਾਂ ਦੇ ਵਿਸ਼ਵਾਸ ਦਾ ਪਾਤਰ ਕੌਣ ਹੋ ਸਕੇਗਾ। ਉਨ੍ਹਾਂ ਨੇ ਗੁਰੂ ਰਾਮਦਾਸ ਨੂੰ ਆਪਣੀ ਰਾਇ ਤੋਂ ਅਵੱਸ਼ ਜਾਣੂ ਕਰਵਾਇਆ, ਅਰਜਨ ਦੇਵ ਨੂੰ ਗੁਰੂ ਥਾਪਣ ਦਾ ਮਸ਼ਵਰਾ ਦਿੱਤਾ, ਅਤੇ ਗੁਰੂ ਥਾਪੇ ਜਾਣ ਉਪਰੰਤ ਗੁਰੂ ਅਰਜਨ ਨੂੰ ਖੁੱਲ੍ਹ ਕੇ ਆਪਣਾ ਸਮਰਥਨ ਦਿੱਤਾ। ਉਨ੍ਹਾਂ ਨੂੰ ਪਤਾ ਸੀ, ਗੁਰਿਆਈ ਉਤੇ 'ਹੱਕ' ਜਮਾਉਣ ਵਾਲਿਆਂ ਦੀ ਪੇਸ਼ ਨਾ ਗੁਰੂ ਨਾਨਕ ਅੱਗੇ ਗਈ ਸੀ, ਨਾ ਉਨ੍ਹਾਂ ਦੇ ਦੋ ਉੱਤਰ-ਅਧਿਕਾਰੀਆਂ ਅੱਗੇ। ਹੁਣ ਅਜ਼ਮਾਇਸ਼ ਚੌਥੀ ਥਾਵੇਂ ਹੋ ਰਹੀ ਸੀ। ਸਿੱਖ-ਸੰਗਤ ਵੀ ਸੂਝਵਾਨ ਹੋ ਚੁੱਕੀ ਸੀ, ਸਭ ਨੂੰ ਗਿਆਤ ਸੀ ਗੁਰੂ-ਘਰ ਵਿਚ ਕਿਸ ਕਿਸਮ ਦੀ ਯੋਗਤਾ ਪਰਵਾਨ ਚੜ੍ਹਦੀ ਹੈ। ਨਾ ਪ੍ਰਿਥੀਚੰਦ, ਨਾ ਉਸ ਦੇ ਸਮਰੱਥਕ ਸੰਗਤ ਨੂੰ ਗੁਮਰਾਹ ਕਰਨ ਵਿਚ ਸਫਲ ਹੋਏ। ਸਭ ਨੇ ਗੁਰੂ ਅਰਜਨ ਦੇਵ ਅੱਗੇ ਸਿਰ ਨਿਵਾ ਦਿੱਤਾ।

## 2. ਗੁਰ-ਗੱਦੀ ਦਾ ਅਧਿਕਾਰ

ਜਦੋਂ ਸਭ ਪਾਸਿਓਂ ਨਿਰਣਾ ਹੋ ਗਿਆ, ਗੁਰੂ ਰਾਮਦਾਸ ਵਲੋਂ ਨਿਕਟਵਰਤੀਆਂ ਤੇ ਸੰਗਤਾਂ ਵਲੋਂ, ਕਿ ਗੁਰੂ ਅਰਜਨ ਹੀ ਗੁਰ-ਗੱਦੀ ਦੇ ਅਧਿਕਾਰੀ ਸਨ, ਤੇ ਉਨ੍ਹਾਂ ਨੂੰ ਹੀ ਗੁਰਿਆਈ ਮਿਲੀ ਹੈ, ਤਾਂ ਦੂਰੋਂ-ਨੇੜਿਓਂ ਸ਼ਰਧਾਵਾਨ ਸਿੱਖਾਂ ਨੇ ਆਪਣੇ ਨਵੇਂ ਗੁਰੂ ਦੇ ਦਰਸ਼ਨ ਕਰਨ ਲਈ ਪਹਿਲਾਂ ਗੋਇੰਦਵਾਲ ਤੇ ਫੇਰ ਅੰਮ੍ਰਿਤਸਰ ਵੱਲ ਕੂਚ ਕੀਤਾ। ਗੁਰੂ ਰਾਮਦਾਸ ਦੇ ਜਾਂ-ਨਸ਼ੀਨ ਨੂੰ 'ਦਸਵੇਂ' ਦਿਨ ਦੇ ਮੌਕੇ ਉਤੇ ਪੱਗ ਦੇਣ ਦੀ ਰਸਮ ਹੋਣੀ ਸੀ। ਗੋਇੰਦਵਾਲ ਵਿਚ ਭਾਰੀ ਇਕੱਠ ਹੋਇਆ। ਸਾਰੀ ਬਰਾਦਰੀ ਦਸਤਾਰਬੰਦੀ ਗੁਰੂ ਅਰਜਨ ਦੇਵ ਦੀ ਹੀ ਕਰਨੀ ਚਾਹੁੰਦੀ ਸੀ, ਜਿਨ੍ਹਾਂ ਨੂੰ ਗੁਰੂ-ਪਿਤਾ ਨੇ ਆਪ ਗੁਰੂ-ਗੱਦੀ ਦਿੱਤੀ ਸੀ, ਚਾਹੇ ਮਰਿਆਦਾ ਵੱਡੇ ਪੁੱਤਰ ਨੂੰ ਦਸਤਾਰ ਦੇਣ ਦੀ ਪ੍ਰਚਲਿਤ ਸੀ। ਪ੍ਰਿਥੀਚੰਦ ਨੇ ਗੋਇੰਦਵਾਲ ਪੁੱਜ ਕੇ ਦਸਤਾਰਬੰਦੀ ਦਾ ਹੱਕ ਮੰਗਿਆ ਵੀ। ਕਈ ਸਾਖੀਕਾਰਾਂ ਨੇ ਲਿਖਿਆ ਹੈ ਕਿ ਬਾਬਾ ਸਿਰੀ ਚੰਦ

ਨੇ ਦੋ ਪੱਗਾਂ ਭਿਜਵਾ ਦਿੱਤੀਆਂ, ਇਕ ਪ੍ਰਿਥੀਚੰਦ ਨੂੰ ਬੰਨ੍ਹੀ ਗਈ ਤੇ ਦੂਜੀ ਗੁਰੂ ਅਰਜਨ ਨੂੰ ਭੇਟਾ ਕੀਤੀ ਗਈ। ਇਹ ਵੀ ਜ਼ਿਕਰ ਆਇਆ ਹੈ ਕਿ ਪ੍ਰਿਥੀਚੰਦ ਨੇ ਦੂਜੀ ਦਸਤਾਰ ਛੋਟੇ ਭਰਾ ਪਾਸੋਂ ਖੋਹ ਲਈ। ਕੁਝ ਹੋਰ ਸਰੋਤਾਂ ਨੇ ਦਸਤਾਰਬੰਦੀ ਪ੍ਰਿਥੀਚੰਦ ਦੀ ਹੋਣ ਬਾਰੇ ਹੀ ਲਿਖਿਆ ਹੈ। ਪਰ ਗੁਰਿਆਈ ਉਤੇ ਉਸ ਦਾ ਹੱਕ ਕਿਸੇ ਨੇ ਪਰਵਾਨ ਨਾ ਕੀਤਾ, ਸਿਵਾਇ ਉਸ ਦੇ ਕੁਝ ਹਮਾਇਤੀਆਂ ਤੇ ਮਸੰਦਾਂ ਦੇ।

ਗੁਰੂ ਰਾਮਦਾਸ ਨੇ ਗੁਰਿਆਈ ਦੇਣ ਵੇਲੇ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਚਲੀ ਆਉਂਦੀ ਰਵਾਇਤ ਅਨੁਸਾਰ, ਬਾਬਾ ਬੁੱਢਾ ਜੀ ਪਾਸੋਂ ਤਿਲਕ ਦਿਵਾਉਣ ਅਤੇ ਆਪਣੇ ਜਾਂ-ਨਸ਼ੀਨ ਅੱਗੇ ਮੱਥਾ ਟੇਕਣ ਦੇ ਨਾਲ-ਨਾਲ, ਉਨ੍ਹਾਂ ਨੂੰ ਬਾਣੀ ਦੀਆਂ ਪੋਥੀਆਂ ਵੀ ਸੌਂਪ ਦਿੱਤੀਆਂ, ਜਿਨ੍ਹਾਂ ਵਿਚ ਪਹਿਲੇ ਚਾਰ ਗੁਰੂਆਂ ਦੀ ਰਚਨਾ ਅਤੇ ਕੁਝ ਭਗਤ-ਬਾਣੀ ਸ਼ਾਮਲ ਸੀ। ਇਹ ਤੱਥ ਵੀ ਗੁਰੂ ਅਰਜਨ ਦੇਵ ਦੇ ਗੁਰਿਆਈ ਦੇ ਅਧਿਕਾਰ ਦੀ ਪ੍ਰੋੜ੍ਹਤਾ ਕਰਦਾ ਹੈ। ਗੁਰੂ-ਘਰ ਦੀ ਬਾਕੀ ਜਾਇਦਾਦ ਬੇਸ਼ੱਕ ਪ੍ਰਿਥੀਚੰਦ ਦੇ ਕਬਜ਼ੇ ਵਿਚ ਰਹੀ, ਬਾਣੀ ਦਾ 'ਪਿਉ-ਦਾਦੇ' ਦਾ ਖ਼ਜ਼ਾਨਾ ਗੁਰੂ ਅਰਜਨ ਦੇਵ ਨੂੰ ਪ੍ਰਾਪਤ ਹੋਇਆ, ਜਿਸ ਨੂੰ ਉਨ੍ਹਾਂ ਨੇ ਹੋਰ ਵਧੇਰੇ ਭਰਪੂਰ ਕੀਤਾ ਅਤੇ ਨਵੀਂ ਸੰਪਾਦਕੀ ਤਰਤੀਬ ਵਿਚ ਸੰਭਾਲ ਦਿੱਤਾ। ਜਿਨ੍ਹਾਂ ਵਿਦਵਾਨਾਂ ਨੇ ਬਾਬਾ ਮੋਹਨ ਵਾਲੀਆਂ ਪੋਥੀਆਂ ਦੀ ਸਾਖੀ ਨੂੰ ਮਹੱਤਵ ਨਹੀਂ ਦਿੱਤਾ, ਉਨ੍ਹਾਂ ਦਾ ਵਿਚਾਰ ਹੈ ਕਿ ਗੁਰੂ ਰਾਮਦਾਸ ਜੀ ਪਾਸ ਪਹਿਲੇ ਤਿੰਨ ਗੁਰੂਆਂ ਦੀ ਬਾਣੀ ਮੌਜੂਦ ਸੀ, ਜਿਸ ਦੇ ਨਾਲ ਉਨ੍ਹਾਂ ਨੇ ਆਪਣੀ ਰਚਨਾ ਸ਼ਾਮਲ ਕੀਤੀ, ਤੇ ਪੂਰਾ ਸੰਗ੍ਰਹਿ ਗੁਰੂ ਅਰਜਨ ਦੇਵ ਦੇ ਹਵਾਲੇ ਕਰ ਗਏ।

ਗੁਰ-ਗੱਦੀ ਦੇ ਅਧਿਕਾਰ ਦੇ ਪ੍ਰਸੰਗ ਵਿਚ ਇਕ ਵਿਚਾਰ-ਯੋਗ ਨੁਕਤਾ ਇਹ ਹੈ ਕਿ ਪ੍ਰਿਥੀਚੰਦ ਵਲੋਂ ਗੁਰਿਆਈ ਹਥਿਆਣ ਦੇ ਜਤਨ ਜ਼ਰੂਰ ਹੋਏ, ਪਰ ਗੁਰੂ ਅਰਜਨ ਦੇਵ ਬਾਰੇ ਕਿਸੇ ਸਰੋਤ ਨੇ ਜ਼ਿਕਰ ਨਹੀਂ ਕੀਤਾ ਕਿ ਉਨ੍ਹਾਂ ਨੇ ਗੁਰ-ਗੱਦੀ ਉਤੇ 'ਹੱਕ' ਜਤਲਾਇਆ। ਪ੍ਰਿਥੀਚੰਦ ਵਲੋਂ ਈਰਖਾ ਦਾ ਖੁਲ੍ਹਾ ਪ੍ਰਗਟਾਵਾ ਕੀਤਾ ਗਿਆ, ਪਰ ਗੁਰੂ ਅਰਜਨ ਨੇ ਹਰ ਮੌਕੇ ਉਤੇ ਸੰਜਮ, ਸਹਿਨਸ਼ੀਲਤਾ ਤੇ ਹਲੀਮੀ ਪਾਸੋਂ ਕੰਮ ਲਿਆ। ਗੁਰੂ-ਵਿਅਕਤੀ ਦਾ ਨਿਮਰਤਾ ਭਰਪੂਰ ਚਰਿੱਤਰ ਅਤੇ ਇਕ ਸਾਧਾਰਨ, ਲਾਲਸਾ-ਪੂਰਨ ਲੋਭ-ਗ੍ਰਸਿਤ ਵਿਅਕਤੀ ਦਾ ਚਰਿੱਤਰ ਇਕ-ਸਮਾਨ ਨਹੀਂ ਸਨ ਹੋ ਸਕਦੇ। ਮੌਕੇ ਉਤੇ ਹਾਜ਼ਿਰ ਸੰਗਤਾਂ ਤੇ ਗੁਰੂ-ਘਰ ਦੇ ਸੰਬੰਧੀਆਂ ਉਤੇ ਇਹ ਸਚਾਈ ਪਰਗਟ ਹੀ ਸੀ। ਪਰ ਬਾਹਰੋਂ ਆਏ ਭੱਟਾਂ ਨੇ ਵੀ ਫੌਰਨ ਤਾੜ ਲਿਆ ਕਿ ਗੁਰ-ਗੱਦੀ ਦਾ ਯੋਗ ਵਾਰਸ ਤੇ ਸਹੀ ਅਧਿਕਾਰੀ ਕੌਣ ਸੀ। ਉਨ੍ਹਾਂ ਨੇ ਗੁਰੂ ਅਰਜਨ ਦੀ ਉਸਤਤੀ ਵਿਚ ਸਵੱਈਆਂ ਦੀ ਰਚਨਾ ਕੀਤੀ, ਜੋ ਮਗਰੋਂ ਆਦਿ-ਗ੍ਰੰਥ ਵਿਚ ਦਰਜ ਕੀਤੇ ਗਏ। ਪ੍ਰੋ. ਸਾਹਿਬ ਸਿੰਘ ਅਨੁਸਾਰ ਇਹ ਸਾਰੀ ਵਾਰਤਾ ਗੁਰੂ ਅਰਜਨ ਦੇਵ ਦੀ ਦਸਤਾਰਬੰਦੀ ਦੇ ਅਵਸਰ ਉਤੇ ਗੋਇੰਦਵਾਲ ਵਿਚ ਵਾਪਰੀ।

## 3. ਪ੍ਰਿਥੀਚੰਦ ਦੀ ਈਰਖਾ

ਗੁਰੂ ਰਾਮਦਾਸ-ਬਾਣੀ ਵਿਚ ਕੁਝ ਅਜਿਹੇ ਸੰਕੇਤ ਪ੍ਰਾਪਤ ਹਨ, ਜਿਨ੍ਹਾਂ ਨੂੰ ਪ੍ਰਸੰਗ ਨਾਲ ਜੋੜ ਕੇ ਸਾਖੀਆਂ ਦੀ ਰਚਨਾ ਕੀਤੀ ਗਈ ਹੈ। ਕਈ ਵਿਦਵਾਨ ਗੁਰਬਾਣੀ ਦੇ ਅਰਥ ਕਰਨ ਵੇਲੇ ਕੇਵਲ ਅਧਿਆਤਮਿਕ ਸੰਦੇਸ਼ ਦੀ ਸੀਮਾ ਵਿਚ ਹੀ ਰਹਿੰਦੇ ਹਨ, ਇਤਿਹਾਸਤ ਪ੍ਰਸੰਗ ਨੂੰ ਅਹਿਮੀਅਤ ਨਹੀਂ ਦੇਂਦੇ। ਗੁਰਬਾਣੀ ਦੀਆਂ ਕਈ ਪੰਕਤੀਆਂ ਦੇ ਆਧਾਰ ਉਤੇ ਘੜੀਆਂ ਗਈਆਂ ਕੁਝ ਕਲਪਿਤ ਸਾਖੀਆਂ ਤੇ ਰਵਾਇਤਾਂ ਉਨ੍ਹਾਂ ਦੇ ਮਤ ਦੀ ਪੁਸ਼ਟੀ ਕਰਦੀਆਂ ਹਨ। ਫਿਰ ਵੀ ਪ੍ਰਚਲਿਤ ਰਵਾਇਤ ਲੋਕਾਂ ਦੇ ਵਧੇਰੇ ਧਿਆਨ ਦੀ ਪਾਤਰ ਬਣਦੀ ਹੈ। ਗੁਰੂ ਰਾਮਦਾਸ-ਬਾਣੀ ਦੀਆਂ ਦੋ ਤੁਕਾਂ— "ਕਾਹੇ ਪੂਤ ਝਗਰਤ ਹਉ ਸੰਗਿ ਬਾਪ। ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸਿਉ ਝਗਰਤ ਪਾਪ।"—ਉਤੇ ਆਧਾਰਿਤ ਇਹ ਸਾਖੀ ਉਪਲਬਧ ਹੈ ਕਿ ਗੁਰੂ ਸਾਹਿਬ ਨੇ ਆਪਣੇ ਵੱਡੇ ਪੁੱਤਰ ਪ੍ਰਿਥੀਚੰਦ ਨੂੰ ਸਮਝਾਇਆ ਕਿ ਮੇਰੇ ਨਾਲ ਝਗੜਾ ਨਾ ਕਰੋ, ਅਰਜਨ ਦੇਵ ਨੂੰ ਮੈਂ ਗੁਰਿਆਈ ਨਹੀਂ ਦਿਤੀ। ਸਰੂਪ ਦਾਸ ਭੱਲਾ, ਜੋ ਬਾਬਾ ਮੋਹਰੀ ਦੀ ਸੰਤਾਨ ਵਿਚੋਂ ਸੀ, ਆਪਣੇ ਵਡੇਰਿਆਂ ਨੂੰ ਮਾਣ ਦੇਣ ਦੀ ਖ਼ਾਤਿਰ ਲਿਖਦਾ ਹੈ ਕਿ ਗੁਰਿਆਈ ਦਾ ਤਿਲਕ ਮੋਹਰੀ ਜੀ ਨੇ ਗੁਰੂ ਅਰਜਨ ਨੂੰ ਦਿੱਤਾ ਸੀ, ਨਾ ਕਿ ਗੁਰੂ ਰਾਮਦਾਸ ਨੇ ਆਪਣੇ ਜੀਵਨ-ਕਾਲ ਵਿਚ ਦਿਵਾਇਆ ਸੀ। ਹਰ ਹਾਲਤ ਵਿਚ, ਪ੍ਰਿਥੀਚੰਦ ਦਾ ਰੋਸ ਕਾਇਮ ਰਿਹਾ ਤੇ ਇਸ ਨੇ ਕਈ ਸ਼ਕਲਾਂ ਧਾਰਨ ਕੀਤੀਆਂ।

ਸਭ ਤੋਂ ਪਹਿਲਾਂ ਤਾਂ ਪ੍ਰਿਥੀਚੰਦ ਤੇ ਉਸ ਦੀ ਪਤਨੀ ਕਰਮੋਂ ਨੇ ਇਹ ਧੁਮਾਉਣ ਦੀ ਕੋਸ਼ਿਸ਼ ਕੀਤੀ ਕਿ ਪਿਤਾ ਗੁਰੂ ਰਾਮਦਾਸ ਨੂੰ ਛੋਟੇ ਪੁੱਤਰ ਨੇ ਜ਼ਹਿਰ ਦੇ ਕੇ ਮਾਰ ਦਿੱਤਾ ਹੈ, ਗੁਰਿਆਈ ਵਾਸਤੇ ਦੋ ਦਿਨ ਵੀ ਸਬਰ ਨਹੀਂ ਕੀਤਾ। ਇਸ ਉਤੇ ਬਾਬਾ ਮੋਹਰੀ ਨੇ ਦੋਹਾਂ ਨੂੰ ਝਾੜ ਪਾਈ। ਦਸਤਾਰਬੰਦੀ ਵਾਲੀ ਪੱਗ ਗੁਰੂ ਅਰਜਨ ਪਾਸੋਂ ਖੋਹ ਕੇ ਆਪਣੇ ਸਿਰ ਉਤੇ ਧਰਨ ਵਾਲੀ ਘਟਨਾ ਵੀ ਪ੍ਰਿਥੀਚੰਦ ਨਾਲ ਜੁੜੀ ਹੋਈ ਹੈ। ਇਸ ਤੋਂ ਉਪਰੰਤ ਉਸ ਨੇ ਐਲਾਨ ਕਰ ਦਿੱਤਾ ਕਿ ਜਿਥੇ ਗੁਰੂ ਅਰਜਨ ਜਾਣਗੇ, ਮੈਂ ਵੀ ਉਥੇ ਪਹੁੰਚ ਜਾਵਾਂਗਾ। ਸੋ, ਪ੍ਰਿਥੀਚੰਦ ਗੁਰੂ ਸਾਹਿਬ ਦੇ ਪਿਛੇ ਅੰਮ੍ਰਿਤਸਰ ਚਲਾ ਗਿਆ ਅਤੇ ਮਸੰਦਾਂ ਨਾਲ ਸਾਜ਼ਿਸ਼ ਕਰ ਕੇ, ਸੰਗਤਾਂ ਪਾਸੋਂ ਚੜ੍ਹਾਵੇ ਦੀ ਰਕਮ ਉਗਰਾਹੁਣ ਲੱਗ ਪਿਆ। ਮਾਇਆ ਦਾ ਹਿਸਾਬ-ਕਿਤਾਬ ਅਤੇ ਘਰ ਦਾ ਪ੍ਰਬੰਧ ਉਸ ਦੇ ਹੱਥਾਂ ਵਿਚ ਪਹਿਲਾਂ ਤੋਂ ਹੀ ਸੀ। ਕੁਝ ਦੇਰ ਲੋਕਾਂ ਨੂੰ ਸ਼ੱਕ ਨਾ ਪਿਆ। ਚੜ੍ਹਾਵਾ ਲੈਣ ਤੋਂ ਪਿਛੋਂ, ਸੰਗਤਾਂ ਨੂੰ ਗੁਰੂ ਕੇ ਲੰਗਰ ਪ੍ਰਸ਼ਾਦ-ਪਾਣੀ ਲਈ ਭੇਜ ਦਿੱਤਾ ਜਾਂਦਾ, ਜਿਸ ਦਾ ਖ਼ਰਚ ਗੁਰੂ ਅਰਜਨ ਦੇਵ ਨੂੰ ਝੱਲਣਾ ਪੈ ਰਿਹਾ ਸੀ। ਆਮਦਨ ਬੰਦ ਹੋ ਗਈ, ਰਸਦ-ਭੇਟਾ ਪ੍ਰਿਥੀਚੰਦ ਦੇ ਹੱਥ ਲੱਗਣ ਲੱਗ ਪਈ, ਗੁਰੂ ਅਰਜਨ ਦੇ ਪਰਿਵਾਰ ਲਈ ਵਧਦੇ ਖ਼ਰਚ ਦਾ ਬੋਝ ਝੱਲਣਾ ਦੁਸ਼ਵਾਰ ਹੋ ਗਿਆ। ਘਰ ਦਾ ਗਹਿਣਾ-ਗੱਟਾ ਤੇ ਹੋਰ ਸਾਮਾਨ ਵੇਚਣਾ ਪੈ ਗਿਆ, ਕਰਜ਼ਾ ਵੀ ਚੁੱਕਣਾ ਪਿਆ। ਇਹ ਸੰਕਟ ਭਾਈ

ਗੁਰਦਾਸ ਦੀ ਹਿੰਮਤ ਨਾਲ ਟਲਿਆ।

ਕਿਹਾ ਜਾਂਦਾ ਹੈ ਕਿ ਗੁਰੂ-ਘਰ ਦੇ ਰਬਾਬੀ ਸਤਾ ਤੇ ਬਲਵੰਡ ਵੀ ਪ੍ਰਿਥੀਚੰਦ ਦੀ ਚੁੱਕ ਵਿਚ ਆ ਕੇ ਗੁਰੂ ਅਰਜਨ ਨਾਲ ਨਾਰਾਜ਼ ਹੋਏ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਉਨ੍ਹਾਂ ਦੇ ਕੀਰਤਨ ਸਦਕਾ ਹੀ ਗੁਰੂ-ਘਰ ਦੀ ਸ਼ਾਨ ਬਣੀ ਹੋਈ ਹੈ। ਬੇਸ਼ੱਕ ਖੋਜਕਾਰਾਂ ਦੀ ਸਰਬ-ਸੰਮਤੀ ਨਹੀਂ, ਪਰ ਦੋਹਾਂ ਡੂਮ-ਮਰਾਸੀ ਰਬਾਬੀਆਂ ਦੀ ਰਚਿਤ ਵਾਰ ਦੀ ਗਵਾਹੀ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਨੇ ਗੁਰੂ ਅਰਜਨ ਪਾਸੋਂ ਮੁਆਫ਼ੀ ਮੰਗੀ ਸੀ, ਨਾ ਕਿ ਗੁਰੂ ਅੰਗਦ ਦੇਵ ਪਾਸੋਂ। ਰਾਮਕਲੀ ਰਾਗ ਦੀ ਵਾਰ, ਜੋ ਸਤੇ ਤੇ ਬਲਵੰਡ ਨੇ "ਆਖੀ" (ਲਿਖੀ ਨਹੀਂ), ਸਾਫ਼ ਸ਼ਬਦਾਂ ਵਿਚ "ਤਖਤਿ ਬੈਠਾ ਅਰਜਨ ਗੁਰੂ" ਦਾ ਜ਼ਿਕਰ ਕਰਦੀ ਹੈ। ਪ੍ਰਿਥੀਚੰਦ ਦੀ ਸ਼ਹਿ ਉਤੇ ਰਬਾਬੀਆਂ ਨੇ ਗੁਰੂ ਸਾਹਿਬ ਦਾ ਸਾਥ ਛਡਣ ਦੀ ਗੁਸਤਾਖ਼ੀ ਕਰ ਲਈ ਹੋਵੇਗੀ। ਪਰ ਅਖ਼ੀਰ ਉਨ੍ਹਾਂ ਨੇ ਗੁਰੂ ਦੀ ਸ਼ਰਨ ਹੀ ਲੋੜੀ। ਜਦੋਂ ਇਨ੍ਹਾਂ ਚਾਲਾਂ ਵਿਚ ਪ੍ਰਿਥੀਚੰਦ ਨੂੰ ਸਫਲਤਾ ਨਾ ਮਿਲ ਸਕੀ ਤਾਂ ਉਸ ਨੇ ਈਰਖਾ-ਵਸ ਗੁਰੂ ਅਰਜਨ ਦਾ ਵਿਰੋਧ ਸਿਆਸੀ ਪੱਧਰ ਉਤੇ ਕਰਨ ਦੀ ਠਾਣ ਲਈ।

## 4. ਉਲਝਨਾਂ ਤੇ ਸੰਕਟ

ਗੁਰੂ ਅਰਜਨ ਦੇਵ ਨੂੰ ਗੁਰੂ-ਪਰਿਵਾਰ ਦੇ ਵਿਰੋਧੀਆਂ ਤੇ ਦੋਖੀਆਂ ਵਲੋਂ ਪੈਦਾ ਕੀਤੀਆਂ ਉਲਝਨਾਂ ਦਾ ਲਗਾਤਾਰ ਸਾਹਮਣਾ ਕਰਨਾ ਪਿਆ। ਉਨ੍ਹਾਂ ਦੇ ਦੁਨਿਆਵੀ ਜੀਵਨ ਵਿਚ ਕਈ ਤਰ੍ਹਾਂ ਦੇ ਸੰਕਟ ਆਏ, ਉਥਲ-ਪੁਥਲ ਹੋਈ, ਹਮਲੇ ਹੋਏ, ਤਸੀਹੇ ਝਲਣੇ ਪਏ। ਪਰ ਨੈਤਿਕ-ਆਤਮਿਕ ਬਲ ਨਾਲ ਉਨ੍ਹਾਂ ਨੇ ਸਭ ਉਲਝਨਾਂ-ਸੰਕਟਾਂ ਉਤੇ ਕਾਬੂ ਪਾ ਲਿਆ। ਜੋ ਕਾਰਜ ਉਨ੍ਹਾਂ ਨੇ ਵਿਉਂਤ ਰਖੇ ਸਨ, ਭਲੀ-ਭਾਂਤ ਸਿਰੇ ਚੜ੍ਹ ਗਏ। ਡੂੰਘੀ ਨੀਝ ਵਾਲੇ ਸ਼ਰਧਾਵਾਨ ਸਾਥੀਆਂ ਤੇ ਨਿਕਟਵਰਤੀਆਂ ਨੇ ਹਰ ਸੰਕਟ ਦੇ ਸਮੇਂ ਉਨ੍ਹਾਂ ਦਾ ਸਾਥ ਦਿੱਤਾ। ਜਦੋਂ ਪ੍ਰਿਥੀਚੰਦ ਨੇ ਉਨ੍ਹਾਂ ਦੇ ਘਰ ਦੀ ਨਾਕਾਬੰਦੀ ਕਰ ਰੱਖੀ ਸੀ, ਉਸ ਸਮੇਂ ਭਾਈ ਗੁਰਦਾਸ ਆਗਰੇ ਗਏ ਹੋਏ ਸਨ। ਸੂਚਨਾ ਮਿਲਣ ਸਾਰ ਅੰਮ੍ਰਿਤਸਰ ਆ ਪਹੁੰਚੇ ਅਤੇ ਭਾਈ ਬੁੱਢਾ ਦੀ ਸਹਾਇਤਾ ਨਾਲ ਉਨ੍ਹਾਂ ਨੇ ਪ੍ਰਿਥੀਚੰਦ ਦੀ ਚਾਲ ਨੂੰ ਨਾਕਾਮ ਬਣਾ ਦਿੱਤਾ। ਇਸ ਕਾਰਜ ਵਿਚ ਮੋਹਰੀ ਜੀ ਭਾਈ ਸਾਲੋ ਤੇ ਹੋਰ ਮੁਅਤਬਰ ਸਿੱਖਾਂ ਨੇ ਉਨ੍ਹਾਂ ਦਾ ਸਾਥ ਦਿੱਤਾ। ਸਭ ਨੇ ਮਿਲ ਕੇ ਬਾਹਰੋਂ ਆਉਣ ਵਾਲੀਆਂ ਸੰਗਤਾਂ ਨੂੰ ਸਮਝਾ ਦਿੱਤਾ ਕਿ ਪ੍ਰਿਥੀਚੰਦ ਗੁਰੂ ਸਾਹਿਬ ਨਾਲ ਧੱਕਾ ਕਰ ਰਿਹਾ ਹੈ। ਕਈ ਜਗ੍ਹਾ ਪੱਤਰ ਲਿਖ ਭੇਜੇ ਕਿ ਦਸਵੰਧ ਤੇ ਹੋਰ ਰਸਦ-ਭੇਟਾ ਸਿੱਧੀ ਗੁਰੂ ਅਰਜਨ ਦੇਵ ਪਾਸ ਭਿਜਵਾਉ, ਪ੍ਰਿਥੀਚੰਦ ਉਤੇ ਇਤਬਾਰ ਨਾ ਕਰੋ।

ਕੁਝ ਸਾਲਾਂ ਪਿਛੋਂ, ਜਦੋਂ ਹਰਿਮੰਦਰ ਮੁਕੰਮਲ ਹੋਣ ਉਪਰੰਤ ਸੰਗਤਾਂ ਵਿਚ

ਅੰਮ੍ਰਿਤਸਰ ਦੀ ਯਾਤਰਾ ਦਾ ਚਾਅ ਜ਼ੋਰਾਂ ਉਤੇ ਹੋ ਗਿਆ, ਤਾਂ ਪ੍ਰਿਥੀਚੰਦ ਨੇ ਅਕਬਰ ਦੇ ਦਰਬਾਰੀ ਬੀਰਬਲ ਨਾਲ ਸਾਜ਼-ਬਾਜ਼ ਕਰ ਕੇ ਯਾਤਰੂਆਂ ਦੀ ਫੇਰੀ ਉਤੇ ਟੈਕਸ ਲਗਵਾ ਦਿੱਤਾ, ਜੋ ਅੰਮ੍ਰਿਤਸਰ ਨਿਵਾਸੀਆਂ ਪਾਸੋਂ ਉਗਰਾਹਿਆ ਜਾਣਾ ਸੀ। ਇਸ ਨੇ ਨਵਾਂ ਸੰਕਟ ਖੜਾ ਕਰ ਦਿੱਤਾ। ਅੰਮ੍ਰਿਤਸਰ ਦੇ ਖੱਤਰੀ ਵਪਾਰੀਆਂ ਤੇ ਦੁਕਾਨਦਾਰਾਂ ਨੇ ਇਹ ਵਾਧੂ ਦਾ ਮਾਲੀ ਬੋਝ ਉਠਾਉਣ ਤੋਂ ਨਾਂਹ ਕਰ ਦਿੱਤੀ। ਗੁਰੂ ਅਰਜਨ ਆਪ ਅਸੂਲੀ ਤੌਰ ਉਤੇ ਇਸ ਕਿਸਮ ਦੀ ਦਖ਼ਲ-ਅੰਦਾਜ਼ੀ ਦੇ ਵਿਰੁੱਧ ਸਨ, ਉਨ੍ਹਾਂ ਨੇ ਵੀ ਸੰਗਤ ਵਲੋਂ ਭੇਟਾ ਕੀਤੀ ਰਕਮ ਵਿਚੋਂ ਟੈਕਸ ਦਾ ਭੁਗਤਾਣ ਕਰਨਾ ਮੁਨਾਸਿਬ ਨਾ ਸਮਝਿਆ। ਜਲਦੀ ਹੀ ਬੀਰਬਲ ਦੀ ਯੂਸਫਜ਼ਈਆਂ ਨਾਲ ਲੜਾਈ ਵਿਚ ਮੌਤ ਹੋ ਗਈ। ਪ੍ਰਿਥੀਚੰਦ ਨੇ ਸੁਲਹੀ-ਖਾਨ ਨੂੰ ਭੜਕਾਣ ਦਾ ਜਤਨ ਕੀਤਾ, ਪਰ ਬਹੁਤੀ ਸਫਲਤਾ ਨਾ ਮਿਲੀ। ਆਖ਼ਿਰ ਉਸ ਨੇ ਅਕਬਰ ਨੂੰ ਸ਼ਿਕਾਇਤ ਪੁਚਾਈ ਕਿ ਗੁਰੂ ਅਰਜਨ ਨੇ ਜੋ ਗ੍ਰੰਥ ਤਿਆਰ ਕੀਤਾ ਹੈ ਉਸ ਵਿਚ ਹਿੰਦੂ-ਮਤ ਤੇ ਇਸਲਾਮ ਦੋਹਾ ਦੀ ਨਿਖੇਧੀ ਕੀਤੀ ਗਈ ਹੈ। ਬਾਦਸ਼ਾਹ ਇਕ ਦੋ ਵਾਰੀ ਗੁਰੂ ਸਾਹਿਬ ਨੂੰ ਮਿਲ ਚੁੱਕਾ ਸੀ ਤੇ ਉਨ੍ਹਾਂ ਦਾ ਅਦਬ ਕਰਦਾ ਸੀ, ਪਰ ਨਿਸ਼ਾ ਕਰਨ ਹਿਤ ਉਸ ਨੇ ਬੀੜ ਮੰਗਵਾ ਕੇ ਭਾਈ ਗੁਰਦਾਸ ਪਾਸੋਂ ਕੁਝ ਸ਼ਬਦਾਂ ਦਾ ਪਾਠ ਸੁਣਿਆ। ਉਸ ਨੇ ਪ੍ਰਿਥੀਚੰਦ ਦੀ ਸ਼ਿਕਾਇਤ ਵੀ ਰੱਦ ਕਰ ਦਿੱਤੀ, ਅਤੇ ਗੁਰੂ ਸਾਹਿਬ ਦੀ ਸਿਫ਼ਾਰਿਸ਼ ਉਤੇ ਉਸ ਸਾਲ ਕਿਸਾਨਾਂ ਦਾ ਮਾਲੀਆ ਵੀ ਮੁਆਫ਼ ਕਰ ਦਿੱਤਾ।

ਇਸ ਘਟਨਾ ਤੋਂ ਕੁਝ ਸਾਲ ਪਹਿਲਾਂ, 1595 ਵਿਚ ਗੁਰੂ ਅਰਜਨ ਦੇ ਘਰ ਹਰਿਗੋਬਿੰਦ ਦਾ ਜਨਮ ਹੋਣ ਉਤੇ, ਜਦੋਂ ਪ੍ਰਿਥੀਚੰਦ ਦੇ ਮਨ ਵਿਚ ਈਰਖਾ ਵਧੇਰੇ ਭੜਕ ਉਠੀ, ਤਾਂ ਉਸ ਨੇ ਗੁਰੂ ਪਰਿਵਾਰ ਲਈ ਕਈ ਤਰ੍ਹਾਂ ਦੀਆਂ ਉਲਝਨਾਂ ਖੜੀਆਂ ਕੀਤੀਆਂ। ਗੁਰੂ ਅਰਜਨ ਇਕ ਵਾਰੀ ਅੰਮ੍ਰਿਤਸਰ ਛੱਡ ਕੇ ਵਡਾਲੀ ਪਿੰਡ ਜਾ ਰਹੇ; ਛੇ-ਹਰਟਾ ਖੂਹ ਉਨ੍ਹਾਂ ਦਿਨਾਂ ਦੀ ਯਾਦ ਵਿਚ ਅਜੇ ਤਕ ਕਾਇਮ ਹੈ। ਪ੍ਰਿਥੀਚੰਦ ਵਡਾਲੀ ਤਕ ਵੀ ਮਾਰ ਕਰਨ ਦੇ ਜਤਨਾਂ ਵਿਚ ਰਿਹਾ। ਇਕ ਵਾਰੀ ਦੁੱਧ ਪਿਲਾਉਣ ਵਾਲੀ ਦਾਈ ਦੇ ਥਣਾਂ ਉਤੇ ਜ਼ਹਿਰ ਲਗਵਾ ਕੇ ਬਾਲਕ ਹਰਿਗੋਬਿੰਦ ਦੇ ਜੀਵਨ ਉਤੇ ਹਮਲਾ ਕੀਤਾ; ਫੇਰ ਇਕ ਬ੍ਰਾਹਮਿਨ ਦੇ ਹਥੋਂ ਜ਼ਹਿਰ ਦੁਆਉਣ ਦੀ ਕੋਸ਼ਿਸ਼ ਕੀਤੀ; ਇਕ ਸਪੇਰੇ ਪਾਸੋਂ ਸੱਪ ਛੜਵਾ ਕੇ ਬਾਲਕਾਂ ਦੀ ਜਾਨ ਖ਼ਤਰੇ ਵਿਚ ਪਾਈ। ਬਾਲਕ ਹਰਿਗੋਬਿੰਦ ਨੂੰ ਇਕ ਵਾਰੀ ਚੀਚਕ ਨਿਕਲ ਆਈ। ਪਰ ਉਹ ਹਰ ਖ਼ਤਰੇ ਵਿਚੋਂ ਬਚ ਨਿਕਲੇ। ਗੁਰੂ ਅਰਜਨ ਵਾਪਸ ਅੰਮ੍ਰਿਤਸਰ ਆ ਬਿਰਾਜੇ ਅਤੇ ਆਪਣੀਆਂ ਵਿਉਂਤਾਂ ਨੂੰ ਸਿਰੇ ਚੜ੍ਹਨ ਹਿਤ ਜੁਟ ਗਏ। ਕੋਈ ਸੰਕਟ ਉਨ੍ਹਾਂ ਉਤੇ ਹਾਵੀ ਨਾ ਹੋ ਸਕਿਆ।

ਗੁਰਦਾਸ ਦੀ ਹਿੰਮਤ ਨਾਲ ਟਲਿਆ।

ਕਿਹਾ ਜਾਂਦਾ ਹੈ ਕਿ ਗੁਰੂ-ਘਰ ਦੇ ਰਬਾਬੀ ਸਤਾ ਤੇ ਬਲਵੰਡ ਵੀ ਪ੍ਰਿਥੀਚੰਦ ਦੀ ਚੁੱਕ ਵਿਚ ਆ ਕੇ ਗੁਰੂ ਅਰਜਨ ਨਾਲ ਨਾਰਾਜ਼ ਹੋਏ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਉਨ੍ਹਾਂ ਦੇ ਕੀਰਤਨ ਸਦਕਾ ਹੀ ਗੁਰੂ-ਘਰ ਦੀ ਸ਼ਾਨ ਬਣੀ ਹੋਈ ਹੈ। ਬੇਸ਼ੱਕ ਖੋਜਕਾਰਾਂ ਦੀ ਸਰਬ-ਸੰਮਤੀ ਨਹੀਂ, ਪਰ ਦੋਹਾਂ ਡੂਮ-ਮਰਾਸੀ ਰਬਾਬੀਆਂ ਦੀ ਰਚਿਤ ਵਾਰ ਦੀ ਗਵਾਹੀ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਨੇ ਗੁਰੂ ਅਰਜਨ ਪਾਸੋਂ ਮੁਆਫ਼ੀ ਮੰਗੀ ਸੀ, ਨਾ ਕਿ ਗੁਰੂ ਅੰਗਦ ਦੇਵ ਪਾਸੋਂ। ਰਾਮਕਲੀ ਰਾਗ ਦੀ ਵਾਰ, ਜੋ ਸਤੇ ਤੇ ਬਲਵੰਡ ਨੇ "ਆਖੀ" (ਲਿਖੀ ਨਹੀਂ), ਸਾਫ਼ ਸ਼ਬਦਾਂ ਵਿਚ "ਤਖਤਿ ਬੈਠਾ ਅਰਜਨ ਗੁਰੂ" ਦਾ ਜ਼ਿਕਰ ਕਰਦੀ ਹੈ। ਪ੍ਰਿਥੀਚੰਦ ਦੀ ਸ਼ਹਿ ਉੱਤੇ ਰਬਾਬੀਆਂ ਨੇ ਗੁਰੂ ਸਾਹਿਬ ਦਾ ਸਾਥ ਛਡਣ ਦੀ ਗੁਸਤਾਖ਼ੀ ਕਰ ਲਈ ਹੋਵੇਗੀ। ਪਰ ਅਖ਼ੀਰ ਉਨ੍ਹਾਂ ਨੇ ਗੁਰੂ ਦੀ ਸ਼ਰਨ ਹੀ ਲੀਤੀ। ਜਦੋਂ ਇਨ੍ਹਾਂ ਚਾਲਾਂ ਵਿਚ ਪ੍ਰਿਥੀਚੰਦ ਨੂੰ ਸਫਲਤਾ ਨਾ ਮਿਲ ਸਕੀ ਤਾਂ ਉਸ ਨੇ ਈਰਖਾ-ਵਸ ਗੁਰੂ ਅਰਜਨ ਦਾ ਵਿਰੋਧ ਸਿਆਸੀ ਪੱਧਰ ਉੱਤੇ ਕਰਨ ਦੀ ਠਾਣ ਲਈ।

## 4. ਉਲਝਣਾਂ ਤੇ ਸੰਕਟ

ਗੁਰੂ ਅਰਜਨ ਦੇਵ ਨੂੰ ਗੁਰੂ-ਪਰਿਵਾਰ ਦੇ ਵਿਰੋਧੀਆਂ ਤੇ ਦੋਖੀਆਂ ਵਲੋਂ ਪੈਦਾ ਕੀਤੀਆਂ ਉਲਝਣਾਂ ਦਾ ਲਗਾਤਾਰ ਸਾਹਮਣਾ ਕਰਨਾ ਪਿਆ। ਉਨ੍ਹਾਂ ਦੇ ਦੁਨਿਆਵੀ ਜੀਵਨ ਵਿਚ ਕਈ ਤਰ੍ਹਾਂ ਦੇ ਸੰਕਟ ਆਏ, ਉਥਲ-ਪੁਥਲ ਹੋਈ, ਹਮਲੇ ਹੋਏ, ਤਸੀਹੇ ਝਲਣੇ ਪਏ। ਪਰ ਨੈਤਿਕ-ਆਤਮਿਕ ਬਲ ਨਾਲ ਉਨ੍ਹਾਂ ਨੇ ਸਭ ਉਲਝਣਾਂ-ਸੰਕਟਾਂ ਉੱਤੇ ਕਾਬੂ ਪਾ ਲਿਆ। ਜੋ ਕਾਰਜ ਉਨ੍ਹਾਂ ਨੇ ਵਿਉਂਤ ਰਖੇ ਸਨ, ਭਲੀ-ਭਾਂਤ ਸਿਰੇ ਚੜ੍ਹ ਗਏ। ਡੂੰਘੀ ਨੀਝ ਵਾਲੇ ਸ਼ਰਧਾਵਾਨ ਸਾਥੀਆਂ ਤੇ ਨਿਕਟਵਰਤੀਆਂ ਨੇ ਹਰ ਸੰਕਟ ਦੇ ਸਮੇਂ ਉਨ੍ਹਾਂ ਦਾ ਸਾਥ ਦਿੱਤਾ। ਜਦੋਂ ਪ੍ਰਿਥੀਚੰਦ ਨੇ ਉਨ੍ਹਾਂ ਦੇ ਘਰ ਦੀ ਨਾਕਾਬੰਦੀ ਕਰ ਰੱਖੀ ਸੀ, ਉਸ ਸਮੇਂ ਭਾਈ ਗੁਰਦਾਸ ਆਗਰੇ ਗਏ ਹੋਏ ਸਨ। ਸੂਚਨਾ ਮਿਲਣ ਸਾਰ ਅੰਮ੍ਰਿਤਸਰ ਆ ਪਹੁੰਚੇ ਅਤੇ ਭਾਈ ਬੁੱਢਾ ਦੀ ਸਹਾਇਤਾ ਨਾਲ ਉਨ੍ਹਾਂ ਨੇ ਪ੍ਰਿਥੀਚੰਦ ਦੀ ਚਾਲ ਨੂੰ ਨਾਕਾਮ ਬਣਾ ਦਿੱਤਾ। ਇਸ ਕਾਰਜ ਵਿਚ ਮੋਹਰੀ ਜੀ ਭਾਈ ਸਾਲੋ ਤੇ ਹੋਰ ਮੁਅਤਬਰ ਸਿੱਖਾਂ ਨੇ ਉਨ੍ਹਾਂ ਦਾ ਸਾਥ ਦਿੱਤਾ। ਸਭ ਨੇ ਮਿਲ ਕੇ ਬਾਹਰੋਂ ਆਉਣ ਵਾਲੀਆਂ ਸੰਗਤਾਂ ਨੂੰ ਸਮਝਾ ਦਿੱਤਾ ਕਿ ਪ੍ਰਿਥੀਚੰਦ ਗੁਰੂ ਸਾਹਿਬ ਨਾਲ ਧੱਕਾ ਕਰ ਰਿਹਾ ਹੈ। ਕਈ ਜਗ੍ਹਾ ਪੱਤਰ ਲਿਖ ਭੇਜੇ ਕਿ ਦਸਵੰਧ ਤੇ ਹੋਰ ਰਸਦ-ਭੇਟਾ ਸਿੱਧੀ ਗੁਰੂ ਅਰਜਨ ਦੇਵ ਪਾਸ ਭਿਜਵਾਉ, ਪ੍ਰਿਥੀਚੰਦ ਉੱਤੇ ਇਤਬਾਰ ਨਾ ਕਰੋ।

ਕੁਝ ਸਾਲਾਂ ਪਿਛੋਂ, ਜਦੋਂ ਹਰਿਮੰਦਿਰ ਮੁਕੰਮਲ ਹੋਣ ਉਪਰੰਤ ਸੰਗਤਾਂ ਵਿਚ

ਅੰਮ੍ਰਿਤਸਰ ਦੀ ਯਾਤਰਾ ਦਾ ਚਾਅ ਜ਼ੋਰਾਂ ਉੱਤੇ ਹੋ ਗਿਆ, ਤਾਂ ਪ੍ਰਿਥੀਚੰਦ ਨੇ ਅਕਬਰ ਦੇ ਦਰਬਾਰੀ ਬੀਰਬਲ ਨਾਲ ਸਾਜ਼-ਬਾਜ਼ ਕਰ ਕੇ ਯਾਤਰੂਆਂ ਦੀ ਫੇਰੀ ਉੱਤੇ ਟੈਕਸ ਲਗਵਾ ਦਿੱਤਾ, ਜੋ ਅੰਮ੍ਰਿਤਸਰ ਨਿਵਾਸੀਆਂ ਪਾਸੋਂ ਉਗਰਾਹਿਆ ਜਾਣਾ ਸੀ। ਇਸ ਨੇ ਨਵਾਂ ਸੰਕਟ ਖੜਾ ਕਰ ਦਿੱਤਾ। ਅੰਮ੍ਰਿਤਸਰ ਦੇ ਖੱਤਰੀ ਵਪਾਰੀਆਂ ਤੇ ਦੁਕਾਨਦਾਰਾਂ ਨੇ ਇਹ ਵਾਧੂ ਦਾ ਮਾਲੀ ਬੋਝ ਉਠਾਉਣ ਤੋਂ ਨਾਂਹ ਕਰ ਦਿੱਤੀ। ਗੁਰੂ ਅਰਜਨ ਆਪ ਅਸੂਲੀ ਤੌਰ ਉੱਤੇ ਇਸ ਕਿਸਮ ਦੀ ਦਖ਼ਲ-ਅੰਦਾਜ਼ੀ ਦੇ ਵਿਰੁੱਧ ਸਨ, ਉਨ੍ਹਾਂ ਨੇ ਵੀ ਸੰਗਤ ਵਲੋਂ ਭੇਟਾ ਕੀਤੀ ਰਕਮ ਵਿਚੋਂ ਟੈਕਸ ਦਾ ਭੁਗਤਾਣ ਕਰਨਾ ਮੁਨਾਸਿਬ ਨਾ ਸਮਝਿਆ। ਜਲਦੀ ਹੀ ਬੀਰਬਲ ਦੀ ਯੂਸਫਜ਼ਈਆਂ ਨਾਲ ਲੜਾਈ ਵਿਚ ਮੌਤ ਹੋ ਗਈ। ਪ੍ਰਿਥੀਚੰਦ ਨੇ ਸੁਲਹੀ-ਖਾਨ ਨੂੰ ਭੜਕਾਣ ਦਾ ਜਤਨ ਕੀਤਾ, ਪਰ ਬਹੁਤੀ ਸਫਲਤਾ ਨਾ ਮਿਲੀ। ਆਖ਼ਿਰ ਉਸ ਨੇ ਅਕਬਰ ਨੂੰ ਸ਼ਿਕਾਇਤ ਪੁਚਾਈ ਕਿ ਗੁਰੂ ਅਰਜਨ ਨੇ ਜੋ ਗ੍ਰੰਥ ਤਿਆਰ ਕੀਤਾ ਹੈ ਉਸ ਵਿਚ ਹਿੰਦੂ-ਮਤ ਤੇ ਇਸਲਾਮ ਦੋਹਾ ਦੀ ਨਿਖੇਧੀ ਕੀਤੀ ਗਈ ਹੈ। ਬਾਦਸ਼ਾਹ ਇਕ ਦੋ ਵਾਰੀ ਗੁਰੂ ਸਾਹਿਬ ਨੂੰ ਮਿਲ ਚੁੱਕਾ ਸੀ ਤੇ ਉਨ੍ਹਾਂ ਦਾ ਅਦਬ ਕਰਦਾ ਸੀ, ਪਰ ਨਿਸ਼ਾ ਕਰਨ ਹਿਤ ਉਸ ਨੇ ਬੀੜ ਮੰਗਵਾ ਕੇ ਭਾਈ ਗੁਰਦਾਸ ਪਾਸੋਂ ਕੁਝ ਸ਼ਬਦਾਂ ਦਾ ਪਾਠ ਸੁਣਿਆ। ਉਸ ਨੇ ਪ੍ਰਿਥੀਚੰਦ ਦੀ ਸ਼ਿਕਾਇਤ ਵੀ ਰੱਦ ਕਰ ਦਿੱਤੀ, ਅਤੇ ਗੁਰੂ ਸਾਹਿਬ ਦੀ ਸਿਫ਼ਾਰਿਸ਼ ਉਤੇ ਉਸ ਸਾਲ ਕਿਸਾਨਾਂ ਦਾ ਮਾਲੀਆ ਵੀ ਮੁਆਫ਼ ਕਰ ਦਿੱਤਾ।

ਇਸ ਘਟਨਾ ਤੋਂ ਕੁਝ ਸਾਲ ਪਹਿਲਾਂ, 1595 ਵਿਚ ਗੁਰੂ ਅਰਜਨ ਦੇ ਘਰ ਹਰਿਗੋਬਿੰਦ ਦਾ ਜਨਮ ਹੋਣ ਉਤੇ, ਜਦੋਂ ਪ੍ਰਿਥੀਚੰਦ ਦੇ ਮਨ ਵਿਚ ਈਰਖਾ ਵਧੇਰੇ ਭੜਕ ਉਠੀ, ਤਾਂ ਉਸ ਨੇ ਗੁਰੂ ਪਰਿਵਾਰ ਲਈ ਕਈ ਤਰ੍ਹਾਂ ਦੀਆਂ ਉਲਝਨਾਂ ਖੜੀਆਂ ਕੀਤੀਆਂ। ਗੁਰੂ ਅਰਜਨ ਇਕ ਵਾਰੀ ਅੰਮ੍ਰਿਤਸਰ ਛੱਡ ਕੇ ਵਡਾਲੀ ਪਿੰਡ ਜਾ ਰਹੇ; ਛੇ-ਹਰਟਾ ਖੂਹ ਉਨ੍ਹਾਂ ਦਿਨਾਂ ਦੀ ਯਾਦ ਵਿਚ ਅਜੇ ਤਕ ਕਾਇਮ ਹੈ। ਪ੍ਰਿਥੀਚੰਦ ਵਡਾਲੀ ਤਕ ਵੀ ਮਾਰ ਕਰਨ ਦੇ ਜਤਨਾਂ ਵਿਚ ਰਿਹਾ। ਇਕ ਵਾਰੀ ਦੁੱਧ ਪਿਲਾਉਣ ਵਾਲੀ ਦਾਈ ਦੇ ਥਨਾਂ ਉਤੇ ਜ਼ਹਿਰ ਲਗਵਾ ਕੇ ਬਾਲਕ ਹਰਿਗੋਬਿੰਦ ਦੇ ਜੀਵਨ ਉਤੇ ਹਮਲਾ ਕੀਤਾ; ਫੇਰ ਇਕ ਬ੍ਰਾਹਮਿਨ ਦੇ ਹਥੋਂ ਜ਼ਹਿਰ ਦੁਆਉਣ ਦੀ ਕੋਸ਼ਿਸ਼ ਕੀਤੀ; ਇਕ ਸਪੇਰੇ ਪਾਸੋਂ ਸੱਪ ਛੁੜਵਾ ਕੇ ਬਾਲਕਾਂ ਦੀ ਜਾਨ ਖ਼ਤਰੇ ਵਿਚ ਪਾਈ। ਬਾਲਕ ਹਰਿਗੋਬਿੰਦ ਨੂੰ ਇਕ ਵਾਰੀ ਚੇਚਕ ਨਿਕਲ ਆਈ। ਪਰ ਉਹ ਹਰ ਖ਼ਤਰੇ ਵਿਚੋਂ ਬਚ ਨਿਕਲੇ। ਗੁਰੂ ਅਰਜਨ ਵਾਪਸ ਅੰਮ੍ਰਿਤਸਰ ਆ ਬਿਰਾਜੇ ਅਤੇ ਆਪਣੀਆਂ ਵਿਉਂਤਾਂ ਨੂੰ ਸਿਰੇ ਚੜ੍ਹਨ ਹਿਤ ਜੁਟ ਗਏ। ਕੋਈ ਸੰਕਟ ਉਨ੍ਹਾਂ ਉਤੇ ਹਾਵੀ ਨਾ ਹੋ ਸਕਿਆ।

## 5. ਕਾਰਜਾਂ ਦੀ ਵਿਉਂਤਬੰਦੀ

ਗੁਰੂ ਅਰਜਨ ਦਾ ਗੁਰਿਆਈ-ਕਾਲ (ਸੰਨ 1581-1606) ਬੇਸ਼ੱਕ 25 ਸਾਲਾਂ ਤਕ ਸੀਮਿਤ ਸੀ, ਪਰ ਇਸ ਅਰਸੇ ਵਿਚ ਉਨ੍ਹਾਂ ਦੇ ਕਾਰਜ ਤੇ ਪ੍ਰਾਪਤੀਆ ਨਾ ਕੇਵਲ ਬਹੁ-ਪੱਖੀ ਤੇ ਵਿਸ਼ਾਲ ਸਨ, ਸਗੋਂ ਪ੍ਰਭਾਵਸ਼ਾਲੀ ਅਤੇ ਸੇਧ-ਪੂਰਨ ਸਨ। ਇਨ੍ਹਾਂ ਪ੍ਰਾਪਤੀਆਂ ਦੀ ਮਹਾਨਤਾ ਹੋਰ ਵੀ ਵਧ ਜਾਂਦੀ ਹੈ ਜਦੋਂ ਗੁਰੂ ਸਾਹਿਬ ਦੇ ਜੀਵਨ-ਕਾਲ ਵਿਚ ਵਾਪਰੀਆਂ ਘਟਨਾਵਾਂ, ਵਿਰੋਧਾਂ ਤੇ ਸੰਕਟਾਂ ਨੂੰ ਧਿਆਨ ਵਿਚ ਰਖਿਆ ਜਾਵੇ। ਡਾ. ਤਾਰਨ ਸਿੰਘ ਦੇ ਸ਼ਬਦਾਂ ਵਿਚ—"ਆਪ ਕੇਵਲ ਕਾਲਾਕਾਰ ਜਾਂ ਸੰਤ ਹੀ ਨਹੀਂ ਸਨ। ਅਮਲੀ ਜੀਵਨ ਦੇ ਸੰਘਰਸ਼ ਵਿਚ ਵਿਸ਼ਵਾਸ ਰਖਦੇ ਸਨ।" ਸਚਾਈ ਇਹ ਹੈ ਕਿ ਗੁੰਝਲਦਾਰ ਸਥਿਤੀਆਂ ਉਨ੍ਹਾਂ ਦੇ ਲਗਾਤਾਰ ਪੇਸ਼ ਆਉਂਦੀਆਂ ਰਹੀਆਂ, ਜਿਨ੍ਹਾਂ ਦਾ ਟਾਕਰਾ ਸੰਘਰਸ਼ ਤੋਂ ਬਿਨਾਂ ਸੰਭਵ ਨਹੀਂ ਸੀ, ਚਾਹੇ ਉਨ੍ਹਾਂ ਦਾ ਸੰਗਰਾਮ ਸ਼ਾਤੀ-ਪੂਰਨ ਰਿਹਾ ਅਤੇ ਤਲਵਾਰ ਚੁੱਕਣ ਤਕ ਨੌਬਤ ਨਾ ਆਈ।

ਗੁਰੂ ਨਾਨਕ ਦੇ ਆਰੰਭੇ ਹੋਏ ਮਿਸ਼ਨ ਨੂੰ ਸਫਲਤਾ ਦੇਣੀ, ਇਸ ਨੂੰ ਪੱਕੇ ਪੈਰਾਂ ਉਤੇ ਖੜਾ ਕਰਨਾ ਅਤੇ ਉਸਾਰੂ ਸੇਧ-ਦੇਣੀ, ਇਸ ਦਿਸ਼ਾ ਵਿਚ ਗੁਰੂ ਅਰਜਨ ਦੀ ਵਿਉਂਤਕਾਰੀ ਨਿਪੁੰਨ ਸਿੱਧ ਹੋਈ। ਖੁਸ਼ਵੰਤ ਸਿੰਘ ਨੇ ਗੁਰੂ ਸਾਹਿਬ ਨੂੰ ਸਿੱਖੀ ਦਾ ਪਾਲਣਹਾਰ ਤੇ ਰਖਿਅਕ ਮੰਨਿਆ ਹੈ, ਜਿਵੇਂ ਭਾਰਤੀ ਪਰੰਪਰਾ ਦੀ 'ਤ੍ਰਿਮੂਰਤੀ' ਵਿਚ ਵਿਸ਼ਨੂੰ ਦਾ ਦਰਜਾ ਹੈ। ਗੁਰੂ ਨਾਨਕ ਇਸ ਦ੍ਰਿਸ਼ਟੀ ਤੋਂ ਸਿੱਖੀ ਦੇ 'ਬ੍ਰਹਮਾ' ਸਨ। ਹਿੰਦੂ-ਮਤ ਦੀ ਤ੍ਰਿਮੂਰਤੀ ਜਾਂ ਈਸਾਈ ਮਤ ਦੀ ਟ੍ਰਿਨਿਟੀ ਨੂੰ ਸਿੱਖ-ਮਤ ਉਤੇ ਲਾਗੂ ਨਹੀਂ ਕੀਤਾ ਜਾ ਸਕਦਾ, ਏਨੀ ਗੱਲ ਪ੍ਰਤੱਖ ਹੈ ਕਿ ਗੁਰੂ ਅਰਜਨ ਦੀ ਦੇਣ ਇਸ ਧਰਮ ਦੀ ਪ੍ਰਪੱਕਤਾ ਤੇ ਵਿਕਾਸ ਵਿਚ ਕੇਂਦਰੀ ਮਹੱਤਵ ਵਾਲੀ ਹੈ। ਉਨ੍ਹਾਂ ਨੇ ਆਪਣੇ ਜੀਵਨ ਦਾ ਸਾਰਾ ਕਾਰਜ ਸੁਚੇਤ ਰੂਪ ਵਿਚ ਨਿਭਾਇਆ; ਟੀਚਿਆਂ ਨੂੰ ਸੋਚ-ਸਮਝ ਕੇ ਮਿੱਥਿਆ ਗਿਆ, ਉਨ੍ਹਾਂ ਦੀ ਪ੍ਰਾਪਤੀ ਹਿਤ ਉਚਿਤ ਸਾਧਨ ਜੁਟਾਏ ਗਏ ਅਤੇ ਰਾਹ ਵਿਚ ਆਈਆਂ ਰੁਕਾਵਟਾਂ ਦਾ ਡਟ ਕੇ ਟਾਕਰਾ ਕੀਤਾ ਗਿਆ।

ਪੰਜਵੇਂ ਗੁਰੂ ਦੇ ਸਮੇਂ ਤਕ ਗੁਰੂਤਾ ਆਪਣੇ-ਆਪ ਵਿਚ ਨਿਸ਼ਚਿਤ ਸੰਸਥਾ ਬਣ ਚੁੱਕੀ ਸੀ, ਜਿਸ ਦੀ ਵਿਸ਼ੇਸ਼ ਪ੍ਰਥਾ ਤੇ ਰਵਾਇਤ ਸੀ। ਇਸ ਸੰਸਥਾ ਦੇ ਸਹਾਰੇ ਹੀ ਸਿੱਖ-ਮਤ ਦੀ ਸੁਤੰਤਰ ਨੁਹਾਰ ਉਘੜ ਰਹੀ ਸੀ, ਅਧਿਆਤਮਿਕ ਨਿਰੰਤਰਤਾ ਕਾਇਮ ਸੀ। ਇਸੇ ਸੰਸਥਾ ਦੇ ਉਦੇਸ਼ਾਂ ਦੀ ਪੂਰਤੀ ਹਿਤ ਗੁਰੂ ਅਰਜਨ ਨੇ ਪ੍ਰੋਗਰਾਮ ਉਲੀਕੇ, ਜਿਨ੍ਹਾਂ ਦੀ ਸੇਧ ਉਨ੍ਹਾਂ ਨੂੰ ਗੋਇੰਦਵਾਲ ਨਿਵਾਸ ਦੇ ਦੌਰਾਨ ਨਾਨਾ ਅਤੇ ਪਿਤਾ ਗੁਰੂਆਂ ਪਾਸੋਂ ਮਿਲੀ ਹੋਈ ਸੀ। ਸਭ ਤੋਂ ਪਹਿਲਾ ਕਾਰਜ ਸਿੱਖ ਸੰਗਤਾਂ ਨੂੰ ਭਾਈਚਾਰਕ ਸੰਗਠਨ ਵਿਚ ਇਕਮੁੱਠ ਕਰਨਾ ਸੀ, ਤੇ ਉਨ੍ਹਾਂ ਦੀਆਂ ਪਦਾਰਥਕ, ਸਮਾਜਕ, ਆਤਮਿਕ ਲੋੜਾਂ ਦੀ ਤ੍ਰਿਪਤੀ ਵੱਲ ਧਿਆਨ ਦੇਣਾ ਸੀ। ਨਾਲ-ਨਾਲ ਸਿੱਖ-ਭਾਈਚਾਰੇ ਦਾ ਘੇਰਾ ਵਿਸ਼ਾਲਤਰ ਕਰਨ ਦੇ ਉਪਰਾਲੇ ਸੋਚਣਾ ਸੀ। ਦੂਸਰਾ ਅਹਿਮ ਕੰਮ ਗੁਰੂ

ਰਾਮਦਾਸ ਜੀ ਵਲੋਂ ਛੋਹੇ ਹੋਏ ਕਾਰਜਾਂ ਨੂੰ ਮੁਕੰਮਲ ਕਰਨਾ ਸੀ,—ਵਿਸ਼ੇਸ਼ ਕਰਕੇ ਸੰਤੋਖਸਰ ਤੇ ਅੰਮ੍ਰਿਤਸਰ ਦੇ ਸਰੋਵਰਾਂ ਦੀ ਉਸਾਰੀ ਜੋ ਅਜੇ ਅਧੂਰੀ ਪਈ ਸੀ। ਤੀਸਰਾ ਕਾਰਜ ਹਰਿਮੰਦਰ ਦੀ ਵਿਉਂਤ—ਇਸ ਦੀ ਭਵਨ ਕਲਾ, ਨਿਵੇਕਲੀ ਦਿੱਖ ਅਤੇ ਉਸਾਰੀ ਦਾ ਪ੍ਰਬੰਧ ਕਰਨਾ ਸੀ। ਇਸ ਤੋਂ ਉਪਰੰਤ ਬਾਣੀ ਦੇ ਪ੍ਰਾਪਤ ਸਰੋਤਾਂ ਨੂੰ ਇਕ-ਥਾਂ ਇਕੱਤਰ ਕਰ ਕੇ ਉਨ੍ਹਾਂ ਦੀ ਛਾਣ-ਬੀਣ ਅਤੇ ਪ੍ਰਮਾਣਿਤ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਸੀ; ਅਤੇ ਫਿਰ ਤਿਆਰ ਹੋਈ ਬੀੜ ਨੂੰ ਹਰਿਮੰਦਰ ਵਿਚ ਸਥਾਪਿਤ ਕਰਨਾ ਸੀ। ਨਾਲ ਹੀ ਨਵੀਂ ਬਾਣੀ ਦੀ ਰਚਨਾ ਦਾ ਕਾਰਜ ਸੀ, ਜੋ ਨਿਰੰਤਰ ਚਲਦਾ ਸੀ। ਗੁਰੂ ਅਰਜਨ ਆਪ ਨਿਪੁੰਨ ਬਾਣੀਕਾਰ ਸਨ, ਬਾਣੀ ਦੇ ਕਲਾਕਾਰ ਸਨ। ਸਿੱਖ-ਜਗਤ ਨੂੰ ਆਦਿ-ਗ੍ਰੰਥ ਦੀ ਬੀੜ, ਭਰਪੂਰ ਮਾਤ੍ਰਾ ਵਿਚ ਆਪਣੀ ਰਚਨਾ ਸਹਿਤ, ਉਨ੍ਹਾਂ ਵਲੋਂ ਸਭ ਤੋਂ ਉੱਤਮ ਉਪਹਾਰ ਸੀ।

ਅਧਿਆਇ 4

# ਸਿੱਖੀ ਦਾ ਪ੍ਰਸਾਰ ਤੇ ਸੰਗਠਨ

## 1. ਗੁਰੂ ਅਰਜਨ ਦੇਵ ਦੇ ਨਿਕਟਵਰਤੀ

ਗੁਰੂ ਅਰਜਨ ਨੇ ਆਪਣੇ ਜੀਵਨ-ਕਾਲ ਵਿਚ ਜਿਨ੍ਹਾਂ ਮਸਲਿਆਂ ਵੱਲ ਭਰਪੂਰ ਧਿਆਨ ਦਿੱਤਾ ਅਤੇ ਆਪਣੀਆਂ ਵਿਉਂਤਾਂ ਵਿਚ ਪਹਿਲ ਦਿੱਤੀ, ਉਨ੍ਹਾਂ ਵਿਚ ਸਿੱਖੀ ਦਾ ਪ੍ਰਸਾਰ ਤੇ ਇਸ ਦਾ ਸੰਗਠਨ ਸ਼ਾਮਲ ਸਨ। ਗੁਰੂ ਨਾਨਕ ਦੇ ਸਮੇਂ ਤੋਂ ਧਰਮ-ਉਪਦੇਸ਼ ਅਤੇ ਆਤਮਿਕ ਉਨਤੀ ਦੀ ਨਵੀਂ ਜੁਗਤ ਲੋਕਾਂ ਵਿਚ ਹਰ-ਮਨ ਪਿਆਰੇ ਹੋ ਰਹੇ ਸਨ, ਪਰ ਸਿੱਖੀ ਮੰਡਲ ਦੇ ਸੰਗਠਨ ਵੱਲ ਧਿਆਨ ਗੁਰੂ ਅਮਰਦਾਸ ਦੇ ਸਮੇਂ ਦਿੱਤਾ ਜਾਣ ਲੱਗਾ, ਜਦੋਂ ਕਿ 'ਮੰਜੀਆਂ' ਦੇ ਰੂਪ ਵਿਚ ਪ੍ਰਚਾਰ ਦੇ ਹੋਰ ਕੇਂਦਰ ਸਥਾਪਿਤ ਹੋਏ। ਮਸੰਦ ਸਿਲਸਿਲਾ ਇਸ ਜਥੇਬੰਦਕ ਕਾਰਜ ਦਾ ਅਗਲਾ ਪੜਾ ਸੀ, ਅਤੇ ਦਸਵੰਧ ਦੀ ਪ੍ਰਥਾ ਇਸੇ ਦੀ ਅਗਲੇਰੀ ਕੜੀ। ਗੁਰੂ ਅਰਜਨ ਦੇਵ ਨੇ ਆਪਣੇ ਨਾਨਾ-ਗੁਰੂ ਵਲੋਂ ਛੋਹੇ ਕਾਰਜ ਨੂੰ ਅੱਗੇ ਤੋਰਨ ਹਿਤ ਵਿਉਂਤਬੱਧ ਪ੍ਰੋਗਰਾਮ ਉਲੀਕੇ। ਗੁਰੂ-ਘਰ ਦੇ ਨਿਕਟਵਰਤੀਆਂ ਦੀ ਸਲਾਹ ਨਾਲ ਤੇ ਉਨ੍ਹਾਂ ਦੇ ਸਹਿਯੋਗ ਨਾਲ ਉਨ੍ਹਾਂ ਨੇ ਸਿੱਖੀ ਦੇ ਸਮਾਜਕ ਪੱਖ ਨੂੰ ਪ੍ਰਫੁਲਿਤ ਕਰਨ ਹਿਤ ਉਪਰਾਲੇ ਆਰੰਭੇ ਅਤੇ ਕਈ ਨਵੇਂ ਇਲਾਕਿਆਂ ਦਾ ਰਟਨ ਕੀਤਾ। ਦੁਆਬੇ ਤੇ ਮਾਝੇ ਦੇ ਪਿੰਡਾਂ ਵਿਚ ਘੁੰਮ ਕੇ ਉਹ ਪੁਰਾਣੇ ਸ਼ਰਧਾਲੂਆਂ ਨੂੰ ਮਿਲੇ ਅਤੇ ਸੰਪਰਕ ਵਿਚ ਆਏ ਵਿਅਕਤੀਆਂ ਨੂੰ ਗੁਰੂ ਨਾਨਕ ਦੇ ਦਰਸਾਏ ਮਾਰਗ ਵੱਲ ਪ੍ਰੇਰਿਆ।

ਗੁਰੂ ਸਾਹਿਬ ਦੇ ਨਿਕਟਵਰਤੀਆਂ ਵਿਚ, ਜਿਨ੍ਹਾਂ ਨਾਲ ਉਹ ਮਸ਼ਵਰਾ ਕਰਦੇ ਤੇ ਜਿਨ੍ਹਾਂ ਨੂੰ ਵਿਸ਼ਵਾਸ ਵਿਚ ਲੈ ਸਕਦੇ ਸਨ, ਉਨ੍ਹਾਂ ਦੇ ਮਾਮੇ-ਮੋਹਨ ਤੇ ਮੋਹਰੀ,—ਭਾਈ ਬੁੱਢਾ ਤੇ ਭਾਈ ਗੁਰਦਾਸ ਸ਼ਾਮਲ ਸਨ। ਬਾਬਾ ਮੋਹਰੀ ਨੇ ਗੁਰੂ ਅਮਰਦਾਸ ਦਾ ਹੁਕਮ ਮੰਨ ਕੇ, ਗੁਰਿਆਈ ਵੇਲੇ ਹੀ ਗੁਰੂ ਰਾਮਦਾਸ ਅੱਗੇ ਸਿਰ ਨਿਵਾ ਦਿੱਤਾ ਸੀ। ਹੌਲੀ ਹੌਲੀ ਬਾਬਾ ਮੋਹਨ ਵੀ ਪਸੀਜ ਗਏ। ਵੈਸੇ ਵੀ ਗੁਰੂ ਅਰਜਨ ਦੇਵ

ਬਚਪਨ ਵਿਚ ਆਪਣੇ ਮਾਮਿਆਂ ਦੀ ਦੇਖ-ਰੇਖ ਤੇ ਸਾਥ ਵਿਚ ਵਧੇ-ਫੁਲੇ ਸਨ। ਸੰਕਟ ਦੇ ਸਮੇਂ ਇਨ੍ਹਾਂ ਸੰਬੰਧੀਆਂ ਵਲੋਂ ਗੁਰੂ ਅਰਜਨ ਨੂੰ ਮਿਲਵਰਤਣ ਮਿਲਦੀ ਰਹੀ, ਜਦ ਕਿ ਉਨ੍ਹਾਂ ਦੇ ਆਪਣੇ ਭਰਾ ਪ੍ਰਿਥੀਚੰਦ ਦਾ ਸ਼ਰੀਕਾ ਤੇ ਈਰਖਾ-ਭਾਵ ਸਦਾ ਉਨ੍ਹਾਂ ਵਾਸਤੇ ਉਲਝਨਾਂ ਪੈਦਾ ਕਰਦਾ ਰਿਹਾ। ਭਾਈ ਬੁੱਢਾ ਬਜ਼ੁਰਗ ਸਨ, ਪਰ ਗੁਰੂ ਸਾਹਿਬ ਦੇ ਆਰੰਭੇ ਕਾਰਜਾਂ ਵਿਚ ਪੂਰੀ ਦਿਲਚਸਪੀ ਲੈਂਦੇ ਸਨ। ਜਦੋਂ ਅੰਮ੍ਰਿਤਸਰ ਦਾ ਸਰੋਵਰ ਤਿਆਰ ਹੋ ਰਿਹਾ ਸੀ, ਉਹ ਸੰਗਤਾਂ ਨੂੰ ਲੰਗਰ ਵਰਤਾਂਦੇ ਸਨ। ਦਰਬਾਰ ਸਾਹਿਬ ਦੀ ਪਰਿਕ੍ਰਮਾ ਵਿਚ 'ਬਾਬਾ ਬੁੱਢਾ ਦੀ ਬੇਰ' ਉਨ੍ਹਾਂ ਦੀ ਯਾਦ ਵਿਚ ਕਾਇਮ ਹੈ। ਗੁਰੂ ਅਰਜਨ ਨੇ ਬਾਲਕ ਹਰਿਗੋਬਿੰਦ ਨੂੰ ਮੁੱਢਲੀ ਸਿਖਿਆ ਦੀ ਪ੍ਰਾਪਤੀ ਲਈ ਬਾਬਾ ਬੁੱਢਾ ਦੇ ਸਪੁਰਦ ਕੀਤਾ ਅਤੇ 1606 ਵਿਚ, ਗੁਰੂ ਹਰਿਗੋਬਿੰਦ ਦੀ ਗੁਰਿਆਈ ਸਮੇਂ ਵੀ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨਾਈਆਂ ਤੇ ਇੰਜ ਸਿਖ-ਇਤਿਹਾਸ ਨੇ ਬਾਬਾ ਜੀ ਰਾਹੀਂ ਇਕ ਕਦਮ ਅਗੇ ਪੁਟਿਆ।

ਜਦੋਂ ਆਦਿ-ਗ੍ਰੰਥ ਦੀ ਬੀੜ ਤਿਆਰ ਕੀਤੀ ਗਈ ਤਾਂ ਇਸ ਦੀ ਕਿਤਾਬਤ (ਲਿਖਾਈ) ਦਾ ਕਾਰਜ ਭਾਈ ਗੁਰਦਾਸ ਨੇ ਨਿਭਾਇਆ। ਗੁਰੂ ਅਰਜਨ ਉਨ੍ਹਾਂ ਨੂੰ ਸਭ ਤੋਂ ਵਧੀਕ ਭਰੋਸੇ-ਯੋਗ ਨਿਕਟਵਰਤੀ ਵਿਦਵਾਨ ਮੰਨਦੇ ਸਨ। ਪ੍ਰਚਾਰਕ ਦੇ ਰੂਪ ਵਿਚ ਵੀ ਭਾਈ ਗੁਰਦਾਸ ਦੀ ਘਾਲਨਾ ਬਹੁਤ ਵੱਡੀ ਸੀ, ਅਤੇ ਪ੍ਰਿਥੀਚੰਦ ਦੀਆਂ ਸਾਜ਼ਿਸ਼ਾਂ ਨੂੰ ਨਾਕਾਮ ਬਣਾਉਣ ਵਿਚ ਉਨ੍ਹਾਂ ਦੀ ਦੇਣ ਪਹਿਲੀ ਥਾਂ ਉਤੇ ਸੀ। ਗੁਰੂ ਅਰਜਨ ਦੀ ਹਰ ਵਿਉਂਤ ਵਿਚ ਭਾਈ ਗੁਰਦਾਸ ਦੀ ਸੇਵਾ ਸ਼ਾਮਲ ਹੈ।

ਗੁਰੂ ਕੇ ਮਹਿਲਾਂ ਦਾ ਪ੍ਰਬੰਧ ਪ੍ਰਿਥੀਚੰਦ ਦੇ ਹੱਥਾਂ ਵਿਚ ਰਹਿਣ ਕਰਕੇ, ਗੁਰੂ ਅਰਜਨ ਨੂੰ ਸੰਗਤਾਂ ਪਾਸੋਂ ਕਾਰ-ਭੇਟਾ ਵਸੂਲ ਕਰਨ ਤੇ ਗੋਲਕ ਆਦਿ ਮਾਇਕ ਕਾਰਜਾਂ ਦੀ ਨਿਗਰਾਨੀ ਲਈ ਨਵਾਂ ਇੰਤਜ਼ਾਮ ਕਰਨਾ ਪਿਆ। ਉਨ੍ਹਾਂ ਨੇ ਗੁਰੂ ਰਾਮਦਾਸ ਦੇ ਸਮੇਂ ਤੋਂ ਚਲੇ ਆ ਰਹੇ ਸ਼ਰਧਾਵਾਨ ਸਿੱਖ, ਭਾਈ ਸਾਲੋ ਨੂੰ ਪ੍ਰਬੰਧਕ ਥਾਪ ਦਿੱਤਾ। ਸਾਲੋ ਅੰਮ੍ਰਿਤਸਰ ਸ਼ਹਿਰ ਦਾ ਕੋਤਵਾਲ ਵੀ ਸੀ। ਉਸ ਨੇ ਨਗਰ ਦੀ ਸਥਾਪਨਾ ਤੇ ਵਿਕਾਸ ਵਿਚ ਬਹੁਤ ਘਾਲਨਾ ਘਾਲੀ। ਭਾਈ ਸਾਲੋ ਗੁਰੂ ਹਰਿਗੋਬਿੰਦ ਦੇ ਜੀਵਨ-ਕਾਲ ਵਿਚ ਸੁਰਗਵਾਸ ਹੋਏ, ਅਤੇ ਉਸ ਦਾ ਸਸਕਾਰ ਗੁਰੂ ਸਾਹਿਬ ਨੇ ਆਪਣੇ ਹੱਥੀਂ ਕੀਤਾ। ਉਸ ਦੀ ਸਮਾਧੀ ਧਰਮਸਾਲਾ ਦੇ ਪਾਸ ਦੱਸੀ ਜਾਂਦੀ ਹੈ।

## 2. ਸਿੱਖੀ ਮੰਡਲ ਦੀ ਪ੍ਰਫੁੱਲਤਾ

ਜਿਨ੍ਹਾਂ ਸਿੱਖਾਂ ਨੇ ਗੁਰੂ ਅਰਜਨ ਦੇਵ ਦੇ ਕਾਰਜਾਂ ਤੇ ਯੋਜਨਾਵਾਂ ਵਿਚ ਹੱਥ ਵਟਾਇਆ ਅਤੇ ਜੋ ਗੁਰੂ ਸਾਹਿਬ ਦੇ ਭਰੋਸੇ ਦੇ ਪਾਤਰ ਬਣੇ, ਉਨ੍ਹਾਂ ਵਿਚ, ਭਾਈ

ਗੁਰਦਾਸ ਤੇ ਭਾਈ ਸਾਲੋ ਤੋਂ ਬਿਨਾਂ, ਪੰਜਾਬ ਦੇ ਵਿਭਿੰਨ ਇਲਾਕਿਆਂ ਦੇ ਵਸਨੀਕ ਸ਼ਾਮਲ ਸਨ। ਇਨ੍ਹਾਂ ਵਿਚੋਂ ਕਈਆਂ ਨੇ ਤੀਜੇ ਤੇ ਚੌਥੇ ਗੁਰੂ ਤੇ ਸਮੇਂ ਤੋਂ ਦੀਖਿਆ ਲੀਤੀ ਹੋਈ ਸੀ। ਭਾਈ ਹਿੰਦਾਲ ਨੂੰ ਗੁਰੂ ਅਮਰਦਾਸ ਨੇ ਆਪਣੀਆਂ ਬਾਈ 'ਮੰਜੀਆਂ' ਵਿਚੋਂ ਜੰਡਿਆਲੇ ਦੀ ਮੰਜੀ ਸੌਂਪੀ ਸੀ। ਹਿੰਦਾਲ ਗੁਰੂ ਅਰਜਨ ਸਾਹਿਬ ਨੂੰ ਵੀ ਮਿਲਿਆ ਜਦੋਂ ਉਹ ਮਾਝੇ ਦੀ ਫੇਰੀ ਦੌਰਾਨ ਜੰਡਿਆਲੇ ਰੁਕੇ। ਹਿੰਦਾਲ ਬਾਰੇ ਪ੍ਰਸਿੱਧ ਹੈ ਕਿ ਉਹ ਹਰ ਵੇਲੇ 'ਨਿਰੰਜਨ' ਦਾ ਜਾਪ ਕਰਦਾ ਰਹਿੰਦਾ ਸੀ; ਉਸ ਦੇ ਪੈਰੋਕਾਰਾਂ ਨੂੰ 'ਨਿਰੰਜਨੀਏ' ਕਹਿੰਦੇ ਹਨ। ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ ਕਿ ਹਿੰਦਾਲ ਦੇ ਪੁੱਤਰ ਬਿਧੀ ਚੰਦ ਨੇ ਭਾਈ ਬਾਲੇ ਵਾਲੀ ਜਨਮ-ਸਾਖੀ ਦੇ ਨਾਮ ਉਤੇ ਕਈ ਮਨੋਕਲਪਿਤ ਸਾਖੀਆਂ ਘੜ ਕੇ ਸਿੱਖ-ਇਤਿਹਾਸ ਨੂੰ ਦੂਸ਼ਿਤ ਕੀਤਾ। ਨਿਰੰਜਨੀਆਂ ਨੇ ਹੀ ਆਦਿ-ਗ੍ਰੰਥ ਦੀਆਂ ਕਈ ਪ੍ਰਾਚੀਨ ਬੀੜਾਂ ਵਿਚ ਕੱਚੀ ਬਾਣੀ ਦੀ ਮਿਲਾਵਟ ਕੀਤੀ। ਭਾਈ ਹਿੰਦਾਲ ਆਪ ਸ਼ਰਧਾਵਾਨ ਸਿੱਖ ਸੀ ਅਤੇ ਲੰਗਰ ਦੀ ਸੇਵਾ ਪ੍ਰੇਮ ਨਾਲ ਨਿਭਾਉਂਦਾ ਰਿਹਾ ਸੀ।

ਮਾਝੇ ਤੇ ਦੁਆਬੇ ਵਿਚ ਗੁਰੂ ਅਰਜਨ ਦੇਵ ਨੇ ਕਾਫ਼ੀ ਸਮਾਂ ਬਿਤਾਇਆ। ਖਡੂਰ ਸਾਹਿਬ, ਗੋਇੰਦਵਾਲ, ਸਰਹਾਲੀ ਤੇ ਤਰਨਤਾਰਨ ਵਿਖੇ ਉਨ੍ਹਾਂ ਨੇ ਕਈ ਪੁਰਾਣੇ ਸ਼ਰਧਾਲੂਆਂ ਨਾਲ ਮੁਲਾਕਾਤ ਕੀਤੀ ਤੇ ਕਈ ਨਵਿਆਂ ਨੂੰ ਸ਼ਰਧਾ ਵਿਚ ਜੋੜਿਆ। ਤਰਨਤਾਰਨ ਦਾ ਸਰੋਵਰ ਉਨ੍ਹਾਂ ਨੇ ਆਪਣੀ ਨਿਗਰਾਨੀ ਵਿਚ ਖੁਦਵਾਇਆ ਅਤੇ ਨਵਾਂ ਨਗਰ ਵਸਾਇਆ। ਕੋਹੜ ਦੇ ਰੋਗੀਆਂ ਲਈ ਉਨ੍ਹਾਂ ਨੇ ਉਥੇ ਬਸਤੀ ਕਾਇਮ ਕਰ ਦਿੱਤੀ। ਦੁਆਬੇ ਵਿਚ ਗੁਰੂ ਸਾਹਿਬ ਸੁਲਤਾਨਪੁਰ ਲੋਧੀ, ਡੱਲਾ, ਕਰਤਾਰਪੁਰ ਆਦਿਕ ਟਿਕਾਣਿਆਂ ਉਤੇ ਗਏ। ਕਰਤਾਰਪੁਰ (ਜਲੰਧਰ) ਉਨ੍ਹਾਂ ਨੇ ਵਸਾਇਆ ਅਤੇ ਉਥੇ 'ਗੰਗਸਰ' ਖੂਹ ਲਗਵਾਇਆ। ਇਨ੍ਹਾਂ ਸਭ ਕੇਂਦਰਾਂ ਉਤੇ ਸ਼ਰਧਾਲੂ ਸਿੱਖਾਂ ਦਾ ਵਾਸ ਹੋ ਗਿਆ, ਜੋ ਸਿੱਖੀ ਮੰਡਲ ਦੀ ਪ੍ਰਫੁੱਲਤਾ ਦੇ ਕਾਰਿੰਦੇ ਬਣੇ। ਅਜਿਹੇ ਕੇਂਦਰਾਂ ਦਾ ਹਵਾਲਾ, ਸਾਖੀ-ਸਾਹਿਤ ਤੋਂ ਬਿਨਾਂ, ਭਾਈ ਗੁਰਦਾਸ ਦੀ ਰਚਨਾ ਵਿਚ ਕਈ ਜਗ੍ਹਾ ਪ੍ਰਾਪਤ ਹੈ।

ਜਿਨ੍ਹਾਂ ਇਲਾਕਿਆਂ ਵਿਚ ਗੁਰੂ ਅਰਜਨ ਆਪ ਨਾ ਗਏ, ਉਥੋਂ ਦੇ ਵਸਨੀਕ ਉਨ੍ਹਾਂ ਨੂੰ ਅੰਮ੍ਰਿਤਸਰ ਆ ਕੇ ਮਿਲਦੇ ਰਹੇ। ਕਈ ਸਿੱਖਾਂ ਦੇ ਨਾਮ ਸਾਖੀਕਾਰਾਂ ਤੇ ਇਤਿਹਾਸਕਾਰਾਂ ਨੇ ਵਰਣਨ ਕੀਤੇ ਹਨ, ਜੋ ਆਪਣੀ ਸੇਵਾ ਤੇ ਸ਼ਰਧਾ ਦੇ ਆਧਾਰ ਉਤੇ ਉੱਘੇ ਵਿਅਕਤੀ ਹੋ ਨਿਬੜੇ। ਭਾਈ ਬਹਿਲੋ, ਮਾਲਵੇ ਦੇ ਫਫੜੇ ਪਿੰਡ ਦਾ ਸੰਧੂ, ਸਿੱਖ ਬਣਨ ਤੋਂ ਪਹਿਲਾਂ ਸਖੀ ਸਰਵਰ ਦਾ ਪੈਰੋਕਾਰ ਸੀ। ਉਸ ਦੀ ਬੇਮਿਸਾਲ ਸੇਵਾ ਤੇ ਲਗਨ ਨੂੰ ਦੇਖ ਕੇ ਗੁਰੂ ਅਰਜਨ ਨੇ 'ਭਾਈ ਬਹਿਲੋ ਸਭ ਤੋਂ ਪਹਿਲੋਂ' ਦਾ ਖ਼ਿਤਾਬ ਦਿੱਤਾ। ਹੁਸ਼ਿਆਰਪੁਰ ਜ਼ਿਲ੍ਹੇ ਦੇ ਭਾਈ ਮੰਝ ਨੂੰ ਉਨ੍ਹਾਂ ਨੇ 'ਗੁਰੂ ਕਾ ਬੋਹਿਥਾ' ਆਖਿਆ। ਇਹ ਮੰਝ ਵੀ ਸਰਵਰੀਆ (ਸੁਲਤਾਨੀਆ) ਸੀ ਤੇ ਰੱਜੇ-ਪੁੱਜੇ ਘਰੋਂ ਸੀ।

ਗੁਰੂ ਅਰਜਨ ਨੂੰ ਮਿਲਣ ਉਪਰੰਤ ਸਿੱਖੀ ਮੰਡਲ ਵਿਚ ਦਾਖ਼ਲ ਹੋਇਆ ਅਤੇ ਆਤਮ-ਸਮਰਪਣ ਦੀ ਭਾਵਨਾ ਨਾਲ ਸੇਵਾ ਵਿਚ ਜੁਟ ਗਿਆ। ਭਾਈ ਬੰਨੋ ਖਾਰਾ-ਮਾਂਗਟ (ਜ਼ਿਲ੍ਹਾ ਗੁਜਰਾਤ) ਦਾ ਵਸਨੀਕ ਸੀ। ਇਹ ਗੁਰੂ ਘਰ ਦਾ ਇਤਬਾਰੀ ਨਿਕਟਵਰਤੀ ਸਿੱਖ ਬਣਿਆ। ਬੰਨੋ ਨੂੰ ਉਨ੍ਹਾਂ ਨੇ ਆਦਿ-ਗ੍ਰੰਥ ਬੀੜ ਦੇ ਉਤਾਰੇ ਦਾ ਕੰਮ ਸੌਂਪਿਆ। ਕਈ ਸਾਖੀਕਾਰਾਂ ਨੇ ਜਿਲਦਬੰਦੀ ਲਈ ਬੀੜ ਲਾਹੌਰ ਭੇਜਣ ਵਾਲੀ ਵਾਰਤਾ ਭਾਈ ਬੰਨੋ ਨਾਲ ਜੋੜੀ ਹੈ। ਉਤਾਰਾ ਕੀਤੀ ਹੋਈ ਬੀੜ ਦਾ ਨਾਮ ਭਾਈ ਬੰਨੋ ਵਾਲੀ (ਜਾਂ 'ਖਾਰੀ') ਬੀੜ ਪੈ ਗਿਆ।

ਗੁਰੂ ਅਰਜਨ ਦੇਵ ਦਾ ਆਦਰ ਕਰਨ ਵਾਲੇ ਅਨੇਕ ਵਿਅਕਤੀਆਂ ਵਿਚ ਕੁਝ ਮੁਸਲਮਾਨ ਵੀ ਸਨ, ਜਿਨ੍ਹਾਂ ਨੇ ਬੇਸ਼ੱਕ ਆਪਣਾ ਧਰਮ ਨਾ ਤਿਆਗਿਆ, ਪਰ ਗੁਰੂ ਸਾਹਿਬ ਪ੍ਰਤੀ ਸ਼ਰਧਾ ਕਾਇਮ ਰੱਖੀ। ਲਾਹੌਰ ਦੇ ਸੂਫ਼ੀ ਹਜ਼ਰਤ ਮੀਆਂ-ਮੀਰ ਗੁਰੂ ਅਰਜਨ ਦੇਵ ਦੇ ਮਿੱਤਰ ਸਨ। ਜਹਾਂਗੀਰ ਨੇ ਆਪਣੀ 'ਤੁਜ਼ਕ' ਵਿਚ ਮੀਆਂ-ਮੀਰ ਪਾਸੋਂ ਆਸ਼ੀਰਵਾਦ ਪ੍ਰਾਪਤ ਕਰਨ ਦਾ ਜ਼ਿਕਰ ਕੀਤਾ ਹੈ। ਦਰਬਾਰੀ ਹਕੀਮ ਵਜ਼ੀਰ ਖ਼ਾਨ ਗੁਰੂ ਸਾਹਿਬ ਦਾ ਪ੍ਰਸ਼ੰਸਕ ਸੀ। ਉਹ ਸੁਖਮਨੀ ਦਾ ਪਾਠ ਰੋਜ਼ ਸੁਣਦਾ ਸੀ। ਸਿੱਖਾਂ ਨੇ ਉਸ ਨੂੰ 'ਗੁਰੂ ਕਾ ਹਰਕਾਰਾ' ਆਖਿਆ ਹੈ।

## 3. ਪ੍ਰਚਾਰ ਦੇ ਨਵੇਂ ਕੇਂਦਰ

ਗੁਰੂ ਅਰਜਨ ਦੇਵ ਦੇ ਸਮੇਂ ਤਕ ਸਿੱਖ-ਜੀਵਨ-ਜਾਚ ਦਾ ਮੁਹਾਂਦਰਾ ਚੋਖਾ ਉਘੜ ਆਇਆ ਸੀ। ਇਸ ਦਿਸ਼ਾ ਵਿਚ ਸੁਚੇਤ ਪੱਧਰ ਉਤੇ ਕੀਤਾ ਹੋਇਆ ਗੁਰੂ ਅਮਰਦਾਸ ਜੀ ਦਾ ਕਾਰਜ ਨਿਰਣਾਜਨਕ ਸਿੱਧ ਹੋਇਆ। ਉਨ੍ਹਾਂ ਨੇ 'ਮੰਜੀਆਂ' ਕਾਇਮ ਕਰ ਕੇ ਸਿੱਖੀ ਮੰਡਲ ਦਾ ਘੇਰਾ ਵਿਸ਼ਾਲ ਕਰਨ ਵਿਚ ਅਤਿਅੰਤ ਮਹੱਤਵ ਵਾਲਾ ਕੰਮ ਕੀਤਾ ਸੀ। ਇਨ੍ਹਾਂ ਕੇਂਦਰਾਂ ਤੋਂ ਜਿਨ੍ਹਾਂ ਸ਼ਰਧਾਲੂਆਂ ਨੂੰ ਗੁਰਮਤਿ ਅਨੁਸਾਰ ਜੀਵਨ ਬਸਰ ਕਰਨ ਦੀ ਸਿਖਿਆ ਮਿਲਦੀ, ਉਹ ਕਈ ਕਿਸਮ ਦੇ ਫੋਕੇ ਰੀਤੀ-ਰਿਵਾਜਾਂ, ਕਰਮ-ਕਾਂਡਾਂ ਤੇ ਭੇਖਾਂ ਤੋਂ ਉੱਪਰ ਉਠ ਜਾਂਦੇ; ਉਨ੍ਹਾਂ ਦਾ ਸਤੀ ਦੀ ਰਸਮ, ਪਰਦਾ-ਨਸ਼ੀਨੀ, ਬ੍ਰਾਹਮਨ-ਪੂਜਾ ਵਿਚੋਂ ਯਕੀਨ ਹਟ ਜਾਂਦਾ; ਉਹ ਆਪਣੇ ਕਾਰ-ਵਿਹਾਰ ਵਿਚ ਵਧੇਰੇ ਸੁੱਚਮ ਤੇ ਈਮਾਨਦਾਰੀ ਲਿਆਉਣ ਹਿਤ ਪ੍ਰੇਰੇ ਜਾਂਦੇ, ਅਤੇ ਸਮਾਜਕ ਕਾਰਜਾਂ ਵਾਸਤੇ ਹਿੱਸਾ ਕੱਢਣ ਲਈ ਤਿਆਰ ਹੋ ਜਾਂਦੇ। ਗੁਰੂ ਅਮਰਦਾਸ ਦੇ ਪਾਏ ਹੋਏ ਪੂਰਨਿਆਂ ਉਤੇ ਚਲਦਿਆਂ ਅਤੇ ਉਨ੍ਹਾਂ ਦੇ ਮਿਸ਼ਨ ਦੀ ਪੂਰਤੀ ਹਿਤ ਕਾਰਜ ਕਰਦਿਆਂ ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਨੇ ਸਿੱਖ ਭਾਈਚਾਰੇ ਨੂੰ ਨਵੀਆਂ ਸੇਧਾਂ ਦਿੱਤੀਆਂ। 'ਮੰਜੀਆਂ' ਦੇ ਨਾਲ-ਨਾਲ ਉਨ੍ਹਾਂ ਨੇ ਨਵੇਂ ਕੇਂਦਰ ਸਥਾਪਿਤ ਕਰ ਕੇ ਅਤੇ ਪ੍ਰਚਾਰ ਦੀਆਂ ਵਿਧੀਆਂ ਵਿਚ ਸੁਧਾਰ ਲਿਆ ਕੇ ਸਿੱਖ-ਜੀਵਨ-ਜਾਚ ਨੂੰ ਪੱਕੇ ਪੈਰਾਂ ਉਤੇ ਖੜਾ ਕਰ ਦਿੱਤਾ।

ਪਹਿਲੇ ਤਿੰਨ ਗੁਰੂ ਸਾਹਿਬਾਨ ਦੇ ਨਿਵਾਸ ਦੇ ਆਧਾਰ ਉਤੇ ਕਰਤਾਰਪੁਰ, ਖਡੂਰ ਸਾਹਿਬ ਤੇ ਗੋਇੰਦਵਾਲ ਸਿੱਖ ਮਤ ਦੇ ਕੇਂਦਰਾਂ ਵਜੋਂ ਕਾਇਮ ਹੋ ਚੁਕੇ ਸਨ। ਗੁਰੂ-ਕਾ-ਚੱਕ ਅੰਮ੍ਰਿਤਸਰ ਦੇ ਰੂਪ ਵਿਚ ਵਿਕਸਿਤ ਹੋ ਰਿਹਾ ਸੀ, ਜੋ ਗੁਰੂ ਅਰਜਨ ਦੇ ਜੀਵਨ-ਕਾਲ ਵਿਚ ਪ੍ਰਚਾਰ ਦਾ ਮਹਾਂ-ਕੇਂਦਰ ਬਣ ਗਿਆ। ਅੰਮ੍ਰਿਤਸਰ ਦੀ ਹੱਦ ਦੇ ਅੰਦਰ, ਹਰਿਮੰਦਰ ਤੋਂ ਬਿਨਾਂ, ਸੰਤੋਖਸਰ ਅਤੇ ਮਗਰੋਂ ਰਾਮਸਰ, ਪਵਿੱਤਰ ਸਥਾਨਾਂ ਦੇ ਦਰਜੇ ਨੂੰ ਪ੍ਰਾਪਤ ਹੋਏ। ਜਦੋਂ ਗੁਰੂ-ਪਰਿਵਾਰ ਨੂੰ ਵਡਾਲੀ ਪਿੰਡ ਜਾ ਕੇ ਰਹਿਣਾ ਪਿਆ, ਤਾਂ ਅੰਮ੍ਰਿਤਸਰ ਤੋਂ ਕੁਝ ਦੂਰੀ ਉਤੇ ਹੀ ਨਵਾਂ ਕੇਂਦਰ ਸਥਾਪਿਤ ਹੋ ਗਿਆ। ਬਾਲਕ ਹਰਿਗੋਬਿੰਦ ਦਾ ਜਨਮ ਵੀ ਵਡਾਲੀ ਹੀ ਹੋਇਆ। ਇਸ ਕੇਂਦਰ ਤੋਂ ਗੁਰੂ ਅਰਜਨ ਆਸ-ਪਾਸ ਦੇ ਇਲਾਕਿਆਂ ਵਿਚ, ਪ੍ਰਚਾਰ ਲਈ ਤੇ ਗੁਰੂ-ਘਰ ਦੇ ਪੈਰੋਕਾਰਾਂ ਨੂੰ ਮਿਲਣ ਲਈ, ਤਿੰਨ ਸਾਲ ਪਿੰਡਾਂ-ਕਸਬਿਆਂ ਵਿਚ ਜਾਂਦੇ ਰਹੇ। ਸਾਲ 1597 ਵਿਚ ਉਨ੍ਹਾਂ ਨੇ ਲਾਹੌਰ ਦਾ ਦੌਰਾ ਕੀਤਾ ਅਤੇ ਕਾਲ-ਪੀੜਤਾਂ ਦੀ ਸਹਾਇਤਾ ਦੇ ਉਪਰਾਲੇ ਕੀਤੇ। ਲਾਹੌਰ ਦਾ ਚੂਨਾ-ਮੰਡੀ ਧਰਮ-ਸਥਾਨ ਤੇ ਡੱਬੀ-ਬਾਜ਼ਾਰ ਦਾ ਗੁਰਦੁਆਰਾ ਮਾਂਝੇ ਵਿਚ ਸਿੱਖੀ-ਪ੍ਰਚਾਰ ਦਾ ਕੇਂਦਰ ਬਣ ਗਏ।

ਇਸ ਤੋਂ ਪਹਿਲਾਂ ਗੁਰੂ ਅਰਜਨ ਤਰਨਤਾਰਨ ਦਾ ਕਸਬਾ ਵਸਾ ਚੁੱਕੇ ਸਨ। ਮਾਝੇ ਦੇ ਇਸ ਕੇਂਦਰ ਦਾ ਦੂਹਰਾ ਮਹੱਤਵ ਸੀ। ਇਕ ਤਾਂ ਆਸ-ਪਾਸ ਦੇ ਇਲਾਕੇ ਵਿਚ ਵਸਦੇ ਸ਼ਰਧਾਲੂਆਂ ਲਈ ਇਹ ਪਵਿੱਤਰ ਸਥਾਨ ਬਣ ਗਿਆ ਅਤੇ ਸਰੋਵਰ ਦੀ ਉਸਾਰੀ ਵਿਚ ਲੋਕਾਂ ਦਾ ਉਤਸ਼ਾਹ ਤੇ ਸਹਿਯੋਗ ਉਨ੍ਹਾਂ ਨੂੰ ਸਿੱਖੀ ਜੀਵਨ ਦੇ ਨੇੜੇ ਲਿਆਂਦਾ ਗਿਆ, ਦੂਜੇ, ਸਿੱਖੀ ਦਾ ਨਵਾਂ ਕੇਂਦਰ ਕਾਇਮ ਹੋਣ ਨਾਲ ਇਸ ਇਲਾਕੇ ਵਿਚ ਪਸਰੇ ਹੋਏ ਸਰਵਰੀ ਮਤ ਨੂੰ ਢਾਹ ਲਗਣੀ ਸ਼ੁਰੂ ਹੋ ਗਈ। ਸ਼ੇਖ ਫੱਤੇ ਦੀ ਗੱਦੀ ਤਰਨਤਾਰਨ ਤੋਂ ਕੁਝ ਦੂਰੀ ਉਤੇ ਸਥਿਤ ਸੀ, ਜਿਸ ਦੀ ਮਾਨਤਾ ਮੁਸਲਮਾਨਾਂ ਤੇ ਹਿੰਦੂਆਂ ਦੋਹਾਂ ਵਿਚ ਪ੍ਰਚਲਿਤ ਸੀ। ਹੌਲੀ ਹੌਲੀ ਸਰਵਰੀ ਮਤ ਹਿੰਦੂ ਸ਼ਰਧਾਲੂਆਂ ਨੂੰ ਇਸਲਾਮ ਵੱਲ ਰੁਚਿਤ ਕਰਦਾ ਰਹਿੰਦਾ ਸੀ। ਸਿੱਖੀ ਦੇ ਪ੍ਰਚਾਰ ਨਾਲ ਇਹ ਰੁਚੀ ਘਟ ਗਈ। ਗੁਰੂ ਅਰਜਨ ਦੀ ਸ਼ਖਸੀਅਤ ਅਤੇ ਉਨ੍ਹਾਂ ਦੁਆਰਾ ਛੋਹੇ ਹੋਏ ਕਾਰਜਾਂ ਨੇ ਲੋਕਾਂ ਨੂੰ ਚੋਖਾ ਪ੍ਰਭਾਵਿਤ ਕੀਤਾ। ਸਰਵਰੀਆਂ ਦੇ ਇਕ ਹੋਰ ਖੇਤਰ, ਦੁਆਬੇ ਵਿਚਲੇ ਕਰਤਾਰਪੁਰ ਦੇ ਇਲਾਕੇ ਵਿਚ ਵੀ ਗੁਰੂ ਅਰਜਨ ਦੇਵ ਨੇ ਸਿੱਖ-ਕੇਂਦਰ ਸਥਾਪਿਤ ਕੀਤਾ। ਤਰਨਤਾਰਨ ਤੇ ਕਰਤਾਰਪੁਰ ਨਿਰੋਲ ਗੁਰੂ ਅਰਜਨ ਦੀ ਦੇਣ ਹਨ ਤੇ ਉਨ੍ਹਾਂ ਦੀ ਯਾਦ ਨਾਲ ਜੁੜੇ ਹੋਏ ਨਗਰ ਹਨ।

## 4. ਸੰਗਠਨ-ਵਿਧੀਆਂ

ਸਿੱਖ ਭਾਈਚਾਰੇ ਦੇ ਸੰਗਠਨ ਵੱਲ ਪਹਿਲਾ ਸੁਚੇਤ ਕਦਮ ਗੁਰੂ ਅਮਰਦਾਸ ਦੇ ਸਮੇਂ ਚੁਕਿਆ ਗਿਆ ਸੀ, ਜਦੋਂ ਨਾ ਕੇਵਲ ਬਾਈ ਮੰਜੀਆਂ ਸਥਾਪਿਤ ਕੀਤੀਆਂ

ਗਈਆਂ, ਸਗੋਂ ਸਿੱਖ-ਸੰਸਥਾਵਾਂ ਦੀ ਰੂਪ-ਰੇਖਾ ਉਲੀਕੀ ਗਈ, ਅਤੇ ਸਿੱਖ-ਜੀਵਨ-ਜਾਚ ਦੇ ਪੱਕੇ ਪੂਰਨੇ ਪਾਏ ਗਏ। ਗੁਰੂ ਰਾਮਦਾਸ ਦੇ ਸਮੇਂ ਅੰਮ੍ਰਿਤਸਰ ਦੇ ਸਰੋਵਰ ਦੀ ਖੁਦਾਈ ਤੇ ਉਸਾਰੀ ਲਈ ਧਨ ਦੀ ਨਿਰੰਤਰ ਲੋੜ ਨੂੰ ਮੁਖ ਰਖਦਿਆਂ, 'ਮਸੰਦ' ਸਿਲਸਿਲਾ ਕਾਇਮ ਕੀਤਾ ਗਿਆ। ਉਸ ਵੇਲੇ ਮਸੰਦਾਂ ਨੂੰ ਇੱਜ਼ਤ ਦੀ ਨਿਗਾਹ ਨਾਲ ਦੇਖਿਆ ਜਾਂਦਾ ਸੀ; ਉਹ ਮਸਨਦ (ਗੱਦੀ) ਦੇ ਹੱਕਦਾਰ ਸਮਝੇ ਜਾਂਦੇ ਸਨ, ਅਤੇ ਗੁਰੂ ਦੇ ਕਾਰਿੰਦੇ (ਏਜੰਟ) ਹੋਣ ਕਾਰਨ ਆਦਰ ਦੇ ਪਾਤਰ ਸਨ। ਸਥਾਪਿਤ ਮੰਜੀਆਂ ਦੇ ਮੰਜੀਦਾਰ ਵੀ ਮਸੰਦ ਦਾ ਫ਼ਰਜ਼ ਨਿਭਾਉਣ ਲਗ ਪਏ ਅਤੇ ਆਪਣੇ ਆਪਣੇ ਇਲਾਕੇ ਦੇ ਸ਼ਰਧਾਲੂ ਸਿੱਖਾਂ ਪਾਸੋਂ ਭੇਟਾ ਤੇ ਚੜ੍ਹਾਵਾ ਇਕੱਠਾ ਕਰ ਕੇ ਗੁਰੂ ਸਾਹਿਬ ਨੂੰ ਪੁਚਾਉਣ ਲਗ ਪਏ। ਪੰਜਵੇਂ ਗੁਰੂ ਦੇ ਸਮੇਂ ਜਦੋਂ ਸਰੋਵਰ ਨੂੰ ਮੁਕੰਮਲ ਕਰਨ ਅਤੇ ਹਰਿਮੰਦਰ ਦੀ ਉਸਾਰੀ ਲਈ ਵਧੇਰੇ ਧਨ ਦੀ ਲੋੜ ਪਈ, ਤਾਂ ਗੁਰੂ ਅਰਜਨ ਨੇ ਮਸੰਦਾਂ ਨੂੰ ਵਿਸ਼ੇਸ਼ ਹੁਕਮਨਾਮੇ ਭੇਜ ਕੇ ਸੰਗਤਾਂ ਨੂੰ ਪ੍ਰੇਰਨਾ ਕੀਤੀ ਕਿ ਸੇਵਾ ਅਤੇ ਭੇਟਾ ਵਿਚ ਵਧ-ਚੜ੍ਹ ਕੇ ਹਿੱਸਾ ਪਾਉਣ।

ਗੁਰੂ ਸਾਹਿਬ ਨੇ ਸੋਚ-ਵਿਚਾਰ ਉਪਰੰਤ ਮਸੰਦ ਸਿਸਟਮ ਦਾ ਪੁਨਰ-ਗਠਨ ਕਰ ਦਿੱਤਾ। ਇਸ ਦਿਸ਼ਾ ਵਿਚ ਪਹਿਲਾ ਕਦਮ 'ਦਸਵੰਧ' ਦੀ ਵਿਧੀ ਕਾਇਮ ਕਰਨਾ ਸੀ। ਹਰ ਮਸੰਦ ਨੂੰ ਹੁਕਮ ਹੋ ਗਿਆ ਕਿ ਸਿੱਖ-ਪਰਿਵਾਰਾਂ ਪਾਸੋਂ ਆਮਦਨ ਦਾ ਘੱਟ ਤੋਂ ਘੱਟ ਦਸਵਾਂ ਹਿੱਸਾ ਗੁਰੂ-ਘਰ ਲਈ ਉਗਰਾਹਿਆ ਕਰਨ। ਦੂਸਰੀ ਗੱਲ ਇਹ ਕੀਤੀ ਕਿ ਭੇਟਾ ਦੇਣ ਵਾਲੇ ਸਿੱਖ ਦੇ ਸਾਹਮਣੇ ਹੀ ਉਸ ਦੀ ਰਕਮ ਦਾ ਅੰਦਰਾਜ ਵਹੀ-ਖਾਤੇ ਵਿਚ ਕਰ ਦਿੱਤਾ ਜਾਵੇ। ਵਿਸਾਖੀ ਤੋਂ ਕੁਝ ਦਿਨ ਪਹਿਲਾਂ, ਹਰ ਸਾਲ, ਇਕੱਤਰ ਹੋਈ ਰਕਮ ਅੰਮ੍ਰਿਤਸਰ ਗੁਰੂ ਦੇ ਖ਼ਜ਼ਾਨੇ ਵਿਚ ਜਮ੍ਹਾ ਕਰਵਾਈ ਜਾਵੇ, ਅਤੇ ਉਸ ਸਮੇਂ ਹਰ ਮਸੰਦ ਸੰਗਤ ਦੀ ਹਾਜ਼ਰੀ ਵਿਚ ਲੇਖਾ ਪੜ੍ਹ ਕੇ ਸੁਣਾਇਆ ਕਰੇ। ਗੁਰੂ ਅਰਜਨ ਦੇ ਸਮੇਂ ਤਕ ਮਸੰਦ-ਪ੍ਰਣਾਲੀ ਸਫਲਤਾ ਨਾਲ ਚਲਦੀ ਰਹੀ, ਅਤੇ ਉਨ੍ਹਾਂ ਵਲੋਂ ਛੋਹੇ ਹੋਏ ਕਾਰਜਾਂ ਲਈ ਲਗਾਤਾਰ ਧਨ ਇਕੱਤਰ ਹੁੰਦਾ ਰਿਹਾ। ਮਗਰੋਂ ਜਾ ਕੇ ਇਸ ਸਿਸਟਮ ਵਿਚ ਕੁਰੀਤੀਆਂ ਆ ਗਈਆਂ, ਮਸੰਦਾਂ ਵਿਚ ਭ੍ਰਿਸ਼ਟਾਚਾਰ ਵਧਦਾ ਗਿਆ, ਉਨ੍ਹਾਂ ਨੇ ਹਰਿਮੰਦਰ ਤੇ ਹੋਰ ਗੁਰਦੁਆਰਿਆਂ ਉਤੇ ਪ੍ਰਬੰਧਕ ਹੋਣ ਦੇ ਨਾਤੇ ਕਬਜ਼ਾ ਜਮਾ ਲਿਆ। ਗੁਰੂ ਗੋਬਿੰਦ ਸਿੰਘ ਨੇ 1698-99 ਦੇ ਦੌਰਾਨ ਮਸੰਦ ਸੰਸਥਾ ਦੀ ਸਮਾਪਤੀ ਕਰ ਦਿੱਤੀ।

ਦਸਵੰਧ ਤੇ ਮਸੰਦ ਵਿਧੀਆਂ ਦੇ ਨਾਲ-ਨਾਲ ਗੁਰੂ ਅਰਜਨ ਦੇਵ ਨੇ ਸਿੱਖਾਂ ਦੇ ਆਤਮਿਕ ਜੀਵਨ ਦੀ ਪ੍ਰਫੁੱਲਤਾ ਲਈ ਕਥਾ ਤੇ ਵਿਖਿਆਨ ਦੀ ਪ੍ਰਣਾਲੀ ਵੀ ਆਰੰਭ ਕੀਤੀ। ਭਾਈ ਗੁਰਦਾਸ ਨੂੰ ਉਨ੍ਹਾਂ ਨੇ ਗੁਰਬਾਣੀ ਦੀ ਕਥਾ ਦਾ ਕਾਰਜ ਸੌਂਪਿਆ। ਭਾਈ ਤਿਲੋਕਾ ਸ਼ਬਦ ਦਾ ਪਾਠ ਕਰਦਾ ਤੇ ਭਾਈ ਗੁਰਦਾਸ ਉਸ ਦੀ ਵਿਆਖਿਆ ਕਰ ਕੇ ਸੰਗਤਾਂ ਨੂੰ ਬਾਣੀ ਦਾ ਭਾਵ-ਅਰਥ ਗ੍ਰਹਿਣ ਕਰਾਉਂਦੇ। ਇਹ ਸਿਲਸਿਲਾ

ਹਰ ਰੋਜ਼ ਸਵੇਰੇ ਆਸਾ ਦੀ ਵਾਰ ਦੇ ਭੋਗ ਉਪਰੰਤ, ਕਈ ਸਾਲ ਚਲਦਾ ਰਿਹਾ। ਭਾਈ ਗੁਰਦਾਸ ਜਦੋਂ ਕਾਸ਼ੀ ਜਾ ਕੇ ਕੁਝ ਦੇਰ ਰਹੇ, ਤਾਂ ਉਥੇ ਉਨ੍ਹਾਂ ਨੇ ਜਪੁਜੀ ਦੀ ਇਕ ਪਉੜੀ ਦੀ ਕਥਾ ਰੋਜ਼ ਦਾ ਨੇਮ ਬਣਾ ਲਿਆ। ਗੁਰੂ ਅਰਜਨ ਦੀ ਇਸ ਪ੍ਰੇਰਨਾ ਰਾਹੀਂ ਸੰਗਤ ਵਿਚ ਕਥਾ-ਵਿਖਿਆਨ ਦੀ ਪ੍ਰਥਾ ਚੱਲ ਪਈ, ਜਿਸ ਨੇ ਸਿੱਖਾਂ ਦੇ ਗਿਆਨ ਵਿਚ ਚੋਖਾ ਵਾਧਾ ਕੀਤਾ। ਕੀਰਤਨ ਤੇ ਕਥਾ ਦੇ ਮਿਲਵੇਂ ਪ੍ਰਭਾਵਾਂ ਨੇ ਗੁਰਬਾਣੀ ਦੇ ਰਸੀਏ ਵੀ ਪੈਦਾ ਕੀਤੇ ਅਤੇ ਵਿਆਖਿਆਕਾਰ ਵੀ। ਲੋਕਾਂ ਦੀ ਬੋਲ-ਚਾਲ ਦੀ ਭਾਸ਼ਾ ਵਿਚ ਕੀਤੀ ਹੋਈ ਕਥਾ ਤੇ ਉਪਦੇਸ਼ਾਂ ਨੇ ਸਿੱਖ-ਮਨਾਂ ਵਿਚ ਭਾਰਤ ਦੀ ਧਰਮ-ਪਰੰਪਰਾ ਦੇ ਪ੍ਰਕਰਣ ਵਿਚ ਗੁਰਮਤਿ ਦਾ ਸਥਾਨ ਨਿਰਣੇ ਕੀਤਾ, ਅਤੇ ਉਨ੍ਹਾਂ ਨੂੰ ਇਕ ਸੰਗਠਿਤ ਭਾਈਚਾਰੇ ਦਾ ਸਰੂਪ ਧਾਰਨ ਹਿਤ ਉਤਸ਼ਾਹਿਤ ਕੀਤਾ।

## 5. ਸਿੱਖ-ਲਹਿਰ ਦੀਆਂ ਸੇਧਾਂ

ਸੋਲ੍ਹਵੀਂ ਸਦੀ ਈਸਵੀ ਸਿੱਖ ਧਰਮ ਦੀ ਪਹਿਲੀ ਸਦੀ ਸੀ। ਗੁਰੂ ਨਾਨਕ ਨੇ ਸੋਲ੍ਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਆਪਣੇ ਮਤ ਦਾ ਤੇ ਆਪਣੀ ਵਿਚਾਰਧਾਰਾ ਦਾ ਪਹਿਲਾ ਪ੍ਰਗਟਾਵਾ "ਨਾ ਕੋ ਹਿੰਦੂ, ਨਾ ਮੁਸਲਮਾਨ" ਕਹਿ ਕੇ ਕੀਤਾ ਸੀ, ਅਤੇ ਆਪਣੇ ਮਿਸ਼ਨ ਦੀ ਪੂਰਤੀ ਹਿਤ 'ਉਦਾਸੀਆਂ' ਦੇ ਰਟਨ ਲਈ ਰਵਾਨਾ ਹੋਏ ਸਨ। ਗੁਰੂ ਅਰਜਨ ਨੇ ਸਤਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਆਦਿ-ਗ੍ਰੰਥ ਦੀ ਸੰਪਾਦਨਾ ਤੇ ਪ੍ਰਕਾਸ਼ ਕੀਤਾ ਅਤੇ 1606 ਵਿਚ ਸ਼ਹਾਦਤ ਪਾ ਗਏ। ਇਸ ਸੌ ਸਾਲ ਦੇ ਅਰਸੇ ਵਿਚ ਸਿੱਖ ਭਾਈਚਾਰੇ ਨੇ ਆਪਣੀ ਨੁਹਾਰ ਘੜੀ ਅਤੇ ਵਿਲੱਖਣ ਜੀਵਨ-ਜਾਚ ਦੇ ਨਕਸ਼ ਉਲੀਕੇ। ਪਹਿਲੇ ਪੰਜ ਗੁਰੂ ਸਾਹਿਬਾਨ ਨੇ ਧਰਮ ਦੇ ਇਸ ਬੂਟੇ ਨੂੰ ਸਿੰਜਿਆ, ਇਸ ਨੂੰ ਸੇਧ ਦਿੱਤੀ ਤੇ ਸ਼ਕਤੀਵਰ ਬਣਾਇਆ। ਪੰਜਵੇਂ ਗੁਰੂ ਤੋਂ ਉਪਰੰਤ ਸਿੱਖ-ਲਹਿਰ ਦੇ ਵਿਕਾਸ ਦੀ ਦਿਸ਼ਾ ਵਿਚ ਪਰਿਵਰਤਨ ਆਉਣੇ ਸ਼ੁਰੂ ਹੋਏ, ਇਸ ਨੂੰ ਰਾਜ-ਪਾਟ ਸਥਾਪਤੀ ਨਾਲ ਸੰਗਰਾਮ ਕਰਨੇ ਪਏ, ਅਤੇ ਨਵੀਆਂ ਸੇਧਾਂ ਅਪਨਾਉਣੀਆਂ ਪਈਆਂ।

ਗੁਰੂ ਅਰਜਨ ਦੇਵ ਦੇ ਜੀਵਨ-ਕਾਲ ਵਿਚ ਸਿੱਖ-ਲਹਿਰ ਨੂੰ ਭਰਪੂਰ ਬਲ ਮਿਲਿਆ। ਇਸ ਦਾ ਇਕ ਸਥਾਈ ਕੇਂਦਰ ਸਥਾਪਿਤ ਹੋ ਗਿਆ, ਜੋ ਹਰਿਮੰਦਰ ਦੇ ਰੂਪ ਵਿਚ ਸਿੱਖਾਂ ਦੀ ਉਚਤਮ ਧਾਰਮਿਕ ਸੰਸਥਾ ਬਣ ਗਈ। ਅੰਮ੍ਰਿਤਸਰ ਨਗਰ ਸਿੱਖ ਭਾਈਚਾਰੇ ਦੀ ਰਾਜਧਾਨੀ ਬਣ ਗਈ, ਅਤੇ ਪੰਜਾਬ-ਨਿਵਾਸੀਆਂ ਲਈ ਆਰਥਿਕ ਸਰਗਰਮੀ ਦਾ ਗੜ੍ਹ। ਗੁਰੂ ਅਮਰਦਾਸ ਦੀ ਵਿਉਂਤ ਵਿਚ ਸਿੱਖ ਸਮਾਜ ਦਾ ਬਹੁ-ਪੱਖੀ ਵਿਕਾਸ ਸ਼ਾਮਲ ਸੀ, ਜਿਸ ਦੀ ਪੂਰਤੀ ਹਿਤ ਗੁਰੂ ਰਾਮਦਾਸ ਤੇ ਗੁਰੂ ਅਰਜਨ ਨੇ ਨਿਯਮਿਤ ਉਪਰਾਲੇ ਕੀਤੇ। ਆਰਥਿਕ ਦ੍ਰਿਸ਼ਟੀ ਤੋਂ ਸਿੱਖਾਂ ਨੂੰ ਆਤਮ-ਨਿਰਭਰ ਤੇ ਖੁਸ਼ਹਾਲ ਬਣਾਉਣ ਹਿਤ ਵਪਾਰਕ ਕੇਂਦਰ ਦੇ ਰੂਪ ਵਿਚ ਅੰਮ੍ਰਿਤਸਰ ਨੇ

ਮਹੱਤਵ-ਪੂਰਨ ਭੂਮਿਕਾ ਨਿਭਾਈ। ਮਿਹਨਤ ਅਤੇ ਕਿਰਤ ਕਰ ਕੇ ਰੋਜ਼ੀ ਕਮਾਉਣ ਦੇ ਵਸੀਲੇ ਜੁਟਾਉਣ ਵਿਚ ਇਸ ਨਗਰ ਦੀ ਸਿੱਖ-ਸਮਾਜ ਨੂੰ ਭਰਵੀਂ ਦੇਣ ਹੈ।

ਆਦਿ-ਗ੍ਰੰਥ ਦੀ ਬੀੜ ਨੇ ਸਿੱਖ ਭਾਈਚਾਰੇ ਨੂੰ ਇਕ ਹੋਰ ਸੇਧ ਪ੍ਰਦਾਨ ਕੀਤੀ। ਬੀੜ ਵਿਚ ਇਕੱਤਰ ਕੀਤੀ ਗੁਰੂ-ਬਾਣੀ ਤੇ ਭਗਤ-ਬਾਣੀ ਕਾਵਿ ਤੇ ਰਾਗ ਦੇ ਸੁਮੇਲ ਵਿਚ ਬੱਧੀ ਹੋਈ ਹੈ। ਕਾਵਿ ਤੇ ਰਾਗ ਦਾ ਰਸ ਮਾਣਨ ਲਈ ਕਲਾਤਮਕ ਸੂਝ ਦਾ ਵਿਕਾਸ ਆਵੱਸ਼ਕ ਸੀ। ਬਾਣੀ ਨੂੰ ਪੜ੍ਹਨਾ ਤੇ ਸੁਣਨਾ ਗੁਰਮਤਿ ਦੇ ਸ਼ਰਧਾਲੂ ਦਾ ਕਰਤੱਵ ਸੀ, ਜਿਸ ਦੀ ਪੂਰਤੀ ਹਿਤ ਉਸ ਨੂੰ ਅੱਖਰ ਉਠਾਉਣ ਦੀ, ਸਾਖਰਤਾ ਦੀ, ਵਿਦਿਆ ਦੀ ਲੋੜ ਸੀ। ਦੂਜੇ ਸ਼ਬਦਾਂ ਵਿਚ ਸਿੱਖ ਲਈ ਪੜ੍ਹਿਆ ਹੋਣਾ ਲਾਜ਼ਮੀ ਬਣ ਗਿਆ, ਕਿਉਂਕਿ ਬਾਣੀ ਪੜ੍ਹਨ ਦੀ ਸ਼ੈ ਸੀ, ਅਤੇ ਇਸ ਦਾ ਰਸ ਮਾਣਨ ਲਈ ਇਸ ਦੇ ਭਾਵ ਨੂੰ ਗ੍ਰਹਿਣ ਕਰਨਾ ਜ਼ਰੂਰੀ ਸੀ : ਕੀਰਤਨ ਕਰਨ ਦੀ ਸਮਰੱਥਾ ਬੇਸ਼ੱਕ ਉਚੇਚਾ ਜਤਨ ਮੰਗਦੀ ਸੀ, ਪਰ ਇਸ ਦਿਸ਼ਾ ਵਿਚ ਹਰ ਕਿਸੇ ਨੂੰ ਮੁਹਾਰਤ ਹਾਸਿਲ ਕਰਨ ਦੀ ਪਾਬੰਦੀ ਨਹੀਂ ਸੀ। ਕੀਰਤਨ ਨੂੰ ਸੁਣ ਕੇ ਇਸ ਦਾ ਰਸ ਮਾਣਿਆ ਜਾ ਸਕਦਾ ਹੈ। ਤਦ ਵੀ, ਰਾਗ ਦੀ ਸੂਝ ਸਹਾਈ ਹੁੰਦੀ ਹੈ। ਕਾਵਿ ਤੇ ਰਾਗ ਵਿਚ ਦਿਲਚਸਪੀ ਨੇ ਸਿੱਖਾਂ ਦੀ ਰੁਚੀ ਸਾਖਰਤਾ ਤੇ ਸੁਹਜ-ਸੁਆਦ ਵਿਚ ਪ੍ਰਬਲ ਕਰ ਦਿੱਤੀ।

ਸਿੱਖ-ਲਹਿਰ ਦੇ ਪਹਿਲੇ ਸੌ ਸਾਲਾਂ ਦੀਆਂ ਪ੍ਰਾਪਤੀਆਂ ਵਿਚ ਉਹ ਸੁਧਾਰ ਤੇ ਪਰਿਵਰਤਨ ਵੀ ਸ਼ਾਮਲ ਹਨ, ਜਿਨ੍ਹਾਂ ਦੇ ਪ੍ਰਭਾਵ ਅਧੀਨ ਸਿੱਖਾਂ ਨੇ ਸਮੁੱਚੇ ਪੰਜਾਬ ਦੇ ਸਭਿਆਚਾਰ ਨੂੰ ਨਵੀਆਂ ਸੇਧਾਂ ਦਿੱਤੀਆਂ। ਪੰਜਾਬੀ ਜੀਵਨ-ਜਾਚ ਵਿਚੋਂ ਕਰਮ-ਕਾਂਡ ਦਾ ਜ਼ੋਰ ਘਟਣਾ ਸ਼ੁਰੂ ਹੋਇਆ; ਬੇ-ਅਰਥ ਰਸਮਾਂ-ਰੀਤਾਂ, ਵਹਿਮਾਂ, ਅੰਧ-ਵਿਸ਼ਵਾਸਾਂ ਤੇ ਅਡੰਬਰਾਂ ਵੱਲ ਬੇ-ਰੁਖੀ ਵਧੀ; ਜ਼ਾਤ-ਪਾਤ ਤੇ ਛੂਤ-ਛਾਤ ਦੇ ਵਿਤਕਰਿਆਂ ਨੂੰ ਅਸੂਲੀ ਤੌਰ ਉਤੇ ਅਪਰਵਾਨ ਕੀਤਾ ਗਿਆ। ਸਿੱਖ ਜੀਵਨ-ਮਰਿਆਦਾ ਵਿਚ ਬਹੁ-ਦੇਵ ਪੂਜਾ, ਬੁੱਤ-ਪੂਜਾ, ਗੋਰ-ਮੜ੍ਹੀ ਪੂਜਾ ਦੀ ਕੋਈ ਥਾਂ ਨਾ ਰਹੀ। ਨਾ ਹੀ ਉਦਾਸੀ ਤੇ ਸੰਨਿਆਸ ਸਿੱਖੀ ਜੀਵਨ ਦਾ ਆਦਰਸ਼ ਰਹਿ ਗਏ। ਗੁਰੂ ਦਾ ਸਿੱਖ ਗ੍ਰਿਹਸਥੀ ਜੀਵਨ ਵਿਚ ਵਿਚਰਦਾ, ਕਿਰਤ-ਕਮਾਈ ਕਰਦਾ, ਸਾਧਾਰਨ ਜੀਵਨ ਦੇ ਖ਼ਰਚ ਨਿਭਾਉਂਦਾ, ਗੁਰਬਾਣੀ ਦੀ ਸਿਖਿਆ ਦਾ ਧਾਰਨੀ ਵਿਅਕਤੀ ਸੀ। ਇਹ ਜੀਵਨ-ਮਰਿਆਦਾ ਸਿੱਖ-ਲਹਿਰ ਦੀ ਪਹਿਲੀ ਵਿਸ਼ੇਸ਼ ਸੇਧ ਸੀ।

ਅਧਿਆਇ 5

# ਹਰਿਮੰਦਰ ਦੀ ਸਥਾਪਨਾ

## 1. ਸਰੋਵਰ ਅਤੇ ਨਗਰ ਉਸਾਰੀ

ਸੋਲ੍ਹਵੀਂ ਤੇ ਸਤਾਰਵੀਂ ਸਦੀ ਦੇ ਪੰਜਾਬ ਨੂੰ ਗੁਰੂ-ਸਾਹਿਬਾਨ ਨੇ ਜੋ ਅਨੇਕ-ਪੱਖੀ ਦੇਣ ਦਿੱਤੀ, ਉਸ ਵਿਚ ਮਨੁੱਖ ਦੇ ਨੈਤਿਕ-ਅਧਿਆਤਮਿਕ ਕਲਿਆਣ ਦੇ ਮਾਰਗ ਤੋਂ ਛੁੱਟ, ਨਗਰ-ਉਸਾਰੀ ਤੇ ਸ਼ਹਿਰੀ ਸਭਿਅਤਾ ਦਾ ਵਿਕਾਸ ਸ਼ਾਮਲ ਹਨ। ਗੁਰੂ ਅਰਜਨ ਦੇਵ ਨੇ ਆਪਣੀ ਵਿਉਂਤਕਾਰੀ ਵਿਚ ਸਰੋਵਰਾਂ ਤੇ ਨਗਰਾਂ ਦੇ ਨਿਰਮਾਣ ਨੂੰ ਵਿਸ਼ੇਸ਼ ਥਾਂ ਦਿੱਤੀ। ਭਾਰਤੀ ਪਰੰਪਰਾ ਵਿਚ, ਤੀਰਥ-ਸਥਾਨਾਂ ਨਾਲ ਪਾਣੀ ਦੇ ਕੰਢੇ ਦਾ ਸੰਬੰਧ ਪ੍ਰਾਚੀਨ ਕਾਲ ਤੋਂ ਜੁੜਿਆ ਆ ਰਿਹਾ ਹੈ। 'ਤੀਰਥ' ਤੋਂ ਭਾਵ ਹੀ ਨਦੀ ਦੇ ਕਿਨਾਰੇ ਦਾ ਜਾਂ ਜਲ-ਭੰਡਾਰ ਦੇ ਤਟ ਦਾ ਹੁੰਦਾ ਸੀ। ਸਿੱਖ ਧਰਮ ਦੀ ਪ੍ਰਮੁੱਖ ਸੰਸਥਾ ਗੁਰਦੁਆਰੇ ਹਨ। ਅਤੇ ਲਗਭਗ ਹਰ ਪ੍ਰਮੁੱਖ ਗੁਰਦੁਆਰੇ ਨਾਲ ਪਾਣੀ ਦੇ ਭੰਡਾਰ ਦਾ ਪ੍ਰਬੰਧ ਕੀਤਾ ਗਿਆ ਹੈ, ਜੋ ਕਿ ਆਮ ਤੌਰ ਉਤੇ ਸਰੋਵਰ ਦੇ ਰੂਪ ਵਿਚ ਉਪਲਬਧ ਹੈ। ਕਈ ਗੁਰਦੁਆਰਿਆਂ ਨਾਲ ਬਾਉਲੀ-ਖੂਹ ਆਦਿਕ ਦੀ ਸਹੂਲਤ ਪ੍ਰਾਪਤ ਹੈ। ਗੁਰੂ ਰਾਮਦਾਸ ਨੇ ਅੰਮ੍ਰਿਤਸਰ ਦੇ ਸਰੋਵਰ ਦੀ ਖੁਦਵਾਈ ਦਾ ਕਾਰਜ ਆਰੰਭ ਕਰ ਕੇ, ਸਿੱਖ ਗੁਰਦੁਆਰੇ ਨਾਲ ਤਾਲਾਬ ਦੇ ਜੋੜ ਦੀ ਪਿਰਤ ਪਾਈ।

ਅੰਮ੍ਰਿਤਸਰ ਨਗਰ ਦੀ ਸਮੁੱਚੀ ਵਿਉਂਤ ਵਿਚ ਗੁਰੂ-ਕਾਲ ਦੇ ਦੌਰਾਨ ਘੱਟ ਤੋਂ ਘੱਟ ਪੰਜ ਸਰੋਵਰਾਂ ਦਾ ਨਿਰਮਾਣ ਸ਼ਾਮਲ ਹੋਇਆ, ਜਿਨ੍ਹਾਂ ਵਿਚੋਂ ਚਾਰ ਗੁਰੂ ਅਰਜਨ ਦੇ ਜੀਵਨ-ਕਾਲ ਵਿਚ ਸੰਪੰਨ ਹੋ ਗਏ। ਕੌਲਸਰ ਗੁਰੂ ਹਰਿਗੋਬਿੰਦ ਦੇ ਸਮੇਂ, 1624 ਤੋਂ 1627 ਦੇ ਸਾਲਾਂ ਵਿਚ ਉਸਰਿਆ। ਗੁਰੂ-ਧਾਮ ਦੀ ਪਵਿੱਤਰਤਾ ਨਾਲ ਵਿਅਕਤੀ ਦੀ ਜਿਸਮਾਨੀ ਪਵਿੱਤਰਤਾ ਨੂੰ ਜੋੜਨ ਹਿਤ ਜਲ-ਭੰਡਾਰ ਪ੍ਰਤੀਕ ਦਾ ਕੰਮ ਕਰਦਾ ਹੈ, ਅਤੇ ਇਸ ਦਾ ਪਾਣੀ ਸਰੀਰਕ ਸਫ਼ਾਈ ਦਾ ਸਾਧਨ ਹੈ। ਸਿੱਖੀ ਵਿਚ ਨਾਮ-ਦਾਨ-ਇਸ਼ਨਾਨ ਦੀ ਰਵਾਇਤ ਸਰੀਰਕ, ਮਾਨਸਿਕ ਤੇ ਆਤਮਿਕ ਸ਼ੁੱਧੀ ਦੀ ਮਹਾਨਤਾ ਵੱਲ

ਸੰਕੇਤ ਕਰਦੀ ਹੈ। ਧਰਮ-ਸੰਸਥਾ ਵਿਚ ਲੋਕਾਂ ਦੀ ਇਕਤ੍ਰਤਾ ਨੂੰ ਧਿਆਨ ਵਿਚ ਰਖਦਿਆਂ, ਪੀਣ, ਪਕਾਉਣ ਤੇ ਨਹਾਉਣ ਲਈ ਪਾਣੀ ਦੀ ਵਿਵਸਥਾ ਕਿਸੇ ਵੀ ਸੂਝ-ਭਰੀ ਵਿਉਂਤ ਦਾ ਆਵਸ਼ੱਕ ਅੰਗ ਹੋਣੀ ਜ਼ਰੂਰੀ ਹੈ। ਯਾਤਰੂਆਂ ਦੀ ਸਹੂਲਤ ਲਈ ਜਿਥੇ ਸਰਾਵਾਂ, ਲੰਗਰ ਆਦਿਕ ਦਾ ਪ੍ਰਬੰਧ ਕਰਨਾ ਅਨਿਵਾਰੀ ਹੈ, ਪਾਣੀ ਦੀ ਸਪਲਾਈ ਵੀ ਆਵਸ਼ੱਕ ਹੈ।

ਕਈ ਵਿਦਵਾਨਾਂ ਨੇ ਗੁਰੂਆਂ ਨੂੰ ਸ਼ਹਿਰੀ ਸਭਿਅਤਾ ਦਾ ਮੋਢੀ ਮੰਨਿਆ ਹੈ। ਸ਼ਹਿਰਾਂ ਵਿਚ ਵਿਭਿੰਨ ਕਿੱਤੇ, ਕਸਬ ਤੇ ਕੰਮ-ਕਾਜ ਚਲਦੇ ਹਨ, ਜਿਨ੍ਹਾਂ ਲਈ ਪਿੰਡਾਂ ਵਿਚ ਮੌਕੇ ਉਪਲਬਧ ਨਹੀਂ ਹੁੰਦੇ। ਸ਼ਹਿਰ ਸਭਿਆਚਾਰਕ ਤੇ ਆਰਥਿਕ ਵਿਕਾਸ ਦੇ ਕੇਂਦਰ ਵੀ ਬਣਦੇ ਹਨ। ਸ਼ਹਿਰਾਂ ਦਾ ਗਤੀਸ਼ੀਲ ਜੀਵਨ ਸਭਿਅਤਾ ਨੂੰ ਨਵੀਆਂ ਸੇਧਾਂ ਦੇਣ ਦੇ ਸਮਰੱਥ ਹੁੰਦਾ ਹੈ। ਗੁਰੂ ਅਰਜਨ ਦੀ ਵਿਉਂਤ ਵਿਚ ਅੰਮ੍ਰਿਤਸਰ ਨੂੰ ਹਰ ਪਾਸਿਉਂ ਸਵੈ-ਨਿਰਭਰ; ਖੁਸ਼ਹਾਲ ਤੇ ਪ੍ਰਗਤੀਸ਼ੀਲ ਨਗਰ ਬਣਾਉਣ ਦਾ ਨਿੱਗਰ ਉਪਰਾਲਾ ਸ਼ਾਮਲ ਸੀ। ਅੰਮ੍ਰਿਤਸਰ ਸਰੋਵਰ ਨੂੰ ਕੇਂਦਰ ਮਿੱਥ ਕੇ ਇਸ ਤੇ ਚੁਗਿਰਦੇ ਸ਼ਹਿਰੀ ਵਸੋਂ ਨੂੰ ਉਤਸ਼ਾਹਿਤ ਕੀਤਾ ਗਿਆ, ਗਲੀਆਂ-ਕੂਚੇ ਤੇ ਬਾਜ਼ਾਰ ਉਸਾਰੇ ਗਏ, ਹਰ ਕਿਸਮ ਦਾ ਸਾਮਾਨ ਮੁਹੱਈਆ ਕਰਨ ਦੇ ਪ੍ਰਬੰਧ ਕੀਤੇ ਗਏ। ਸਿੱਟੇ ਵਜੋਂ, ਆਟਾ ਮੰਡੀ, ਚਾਵਲ ਮੰਡੀ, ਘਿਉ ਮੰਡੀ, ਲੂਣ ਮੰਡੀ, ਲੱਕੜ ਮੰਡੀ ਤੇ ਹੋਰ ਬਾਜ਼ਾਰ ਹੋਂਦ ਵਿਚ ਆਏ, ਜਿਨ੍ਹਾਂ ਦੇ ਰਵਾਇਤੀ ਨਾਮ ਅਜੇ ਤਕ ਪ੍ਰਚਲਿਤ ਹਨ। ਹਰ ਕਿਸਮ ਦੇ ਵਪਾਰ, ਦਸਤਕਾਰੀਆਂ, ਸ਼ਹਿਰੀ ਸੇਵਾਵਾਂ; ਉਸਾਰੀ ਦਾ ਸਾਮਾਨ, ਲੋਹਾ, ਲੱਕੜੀ, ਇੱਟਾਂ ਦੇ ਭੱਠੇ; ਬਰਤਨ, ਖੇਤੀ ਦੇ ਸੰਦ, ਸ਼ਸਤਰ, ਸਰਾਫ਼ਾ ਤੇ ਸਾਜ਼-ਔਜ਼ਾਰ, ਤੇਲ ਦੇ ਕੋਹਲੂ, ਡੰਗਰਾਂ ਦਾ ਚਾਰਾ, ਮਿਸ਼ਰੀ ਤੇ ਮਿਠਾਈ, ਗੱਲ ਕੀ ਹਰ ਕਿਸਮ ਦੀ ਜੀਵਨ-ਲੋੜ ਪੂਰੀ ਕਰਨ ਦੇ ਵਸੀਲੇ ਜੁਟਾਏ ਗਏ, ਹਰ ਕਿੱਤੇ ਤੇ ਕਸਬ ਦੇ ਕਾਰੀਗਰਾਂ, ਵਪਾਰੀਆਂ ਤੇ ਮਾਹਿਰਾਂ ਨੂੰ ਨਗਰ ਦੇ ਵਸਨੀਕ ਬਣਨ ਦੀ ਪ੍ਰੇਰਨਾ ਦਿੱਤੀ ਗਈ।

ਗੁਰੂ ਅਰਜਨ ਦੇਵ ਦੀ ਨਗਰ-ਉਸਾਰੀ ਯੋਜਨਾ ਵਿਚ ਜੀਵਨ ਦੇ ਆਰਥਿਕ, ਸਮਾਜਕ ਤੇ ਸਭਿਆਚਾਰਕ ਵਿਕਾਸ ਦੇ ਨਾਲ-ਨਾਲ ਆਤਮਿਕ ਉੱਨਤੀ ਨੂੰ ਸ੍ਰੇਸ਼ਟ ਥਾਂ ਮਿਲੀ। ਵਿਦਿਅਕ ਵਿਕਾਸ ਤੇ ਵਿਚਾਰਾਂ ਦੇ ਆਦਾਨ-ਪ੍ਰਦਾਨ ਲਈ ਅੰਮ੍ਰਿਤ-ਸਰੋਵਰ ਦੇ ਆਸ-ਪਾਸ ਬੁੰਗਿਆਂ ਦਾ ਨਿਰਮਾਣ ਇਸੇ ਭਾਵਨਾ ਨਾਲ ਕੀਤਾ ਗਿਆ। ਹਰਿਮੰਦਰ ਨੂੰ ਕੇਂਦਰ ਵਿਚ ਰੱਖ ਕੇ, ਸ਼ਾਸਤਰ ਦੀ ਸੂਝ ਲਈ ਬੁੰਗੇ, ਅਤੇ ਜੀਵਨ ਦੇ ਸਰਬ-ਪੱਖੀ ਵਿਕਾਸ ਲਈ ਸ਼ਹਿਰੀ ਸਹੂਲਤਾਂ ਸਮੁੱਚੀ ਯੋਜਨਾ ਦੇ ਅੰਗ ਸਨ।

## 2. ਸਿੱਖੀ ਦਾ ਕੇਂਦਰ : ਅੰਮ੍ਰਿਤਸਰ

ਅੰਮ੍ਰਿਤਸਰ ਨੂੰ 'ਗੁਰੂ ਕੀ ਨਗਰੀ' ਦਾ ਰੁਤਬਾ ਤੇ ਮਾਣ ਪ੍ਰਾਪਤ ਹੈ। ਇਹ ਸ਼ਹਿਰ ਅਸਲੋਂ ਹੀ ਗੁਰੂਆਂ ਦੀ ਦੇਣ ਹੈ। ਇਸ ਦਾ ਸੁਪਨਾ ਗੁਰੂ ਅਮਰਦਾਸ ਨੇ

ਲਿਆ, ਇਸ ਦੀ ਬੁਨਿਆਦ ਗੁਰੂ ਰਾਮਦਾਸ ਨੇ ਰੱਖੀ, ਇਸ ਦੀ ਸਥਾਪਨਾ ਗੁਰੂ ਅਰਜਨ ਦੁਆਰਾ ਹੋਈ। ਸ਼ਹਿਰ ਦੇ ਮੱਧ ਵਿਚ ਹਰਿਮੰਦਰ ਤੇ ਅੰਮ੍ਰਿਤ ਦੇ ਸਰੋਵਰ ਦਾ ਨਿਰਮਾਣ ਸੋਚੀ-ਸਮਝੀ ਵਿਉਂਤ ਨਾਲ ਨੇਪਰੇ ਚੜ੍ਹੇ। ਅਧਿਆਤਮਿਕ ਪੱਖ ਨੂੰ ਜੀਵਨ ਦਾ ਅਤਿ ਵਿਸ਼ੇਸ਼ ਤੇ ਕੇਂਦਰੀ ਬਿੰਦੂ ਸਵੀਕਾਰਨ ਹਿਤ ਸ਼ਹਿਰ ਦੀ ਵਿਉਂਤਬੰਦੀ ਵਿਚ ਹਰਿਮੰਦਰ ਦਾ ਕੇਂਦਰੀ ਸਥਾਨ ਪ੍ਰਤੀਕ ਬਣ ਕੇ ਉਭਰਿਆ। ਕੇਂਦਰ ਪਹਿਲਾਂ ਸਥਾਪਿਤ ਹੋ ਗਿਆ, ਨਗਰ-ਉਸਾਰੀ ਦਾ ਕਾਰਜ ਇਸ ਦੇ ਇਰਦ-ਗਿਰਦ ਤੇਜ਼ੀ ਨਾਲ ਮੁਕੰਮਲ ਹੁੰਦਾ ਗਿਆ। ਨਗਰ ਆਪਣੇ-ਆਪ ਵਿਚ ਵੀ ਕੇਂਦਰੀ ਮਹਾਨਤਾ ਵਾਲਾ ਸੀ, ਨਾ ਕੇਵਲ ਇਸ ਕਰਕੇ ਕਿ ਇਸ ਨੂੰ ਗੁਰੂਆਂ ਦੀ ਛੋਹ ਪ੍ਰਾਪਤ ਸੀ, ਜਾਂ ਵਪਾਰਕ ਦ੍ਰਿਸ਼ਟੀ ਤੋਂ ਇਸ ਦੀ ਵਿਸ਼ੇਸ਼ਤਾ ਕਾਇਮ ਹੋ ਗਈ, ਸਗੋਂ ਭੂਗੋਲਕ ਪੱਖ ਤੋਂ ਇਹ ਸਮੁੱਚੇ ਪੰਜਾਬ ਦਾ ਮੱਧ-ਵਰਤੀ ਨਗਰ ਸੀ, ਅਤੇ ਤਿਜਾਰਤੀ ਸ਼ਾਹ-ਰਾਹ ਉੱਤੇ ਵਾਕਿਆ ਸੀ। ਹੌਲੀ ਹੌਲੀ ਅੰਮ੍ਰਿਤਸਰ ਨੇ ਸਿੱਖ-ਸਮਾਜ ਦੀ 'ਰਾਜਧਾਨੀ' ਦਾ ਰੁਤਬਾ ਪ੍ਰਾਪਤ ਕਰ ਲਿਆ। ਇਸ ਪੱਖ ਤੋਂ ਸੰਸਾਰ ਦਾ ਕੋਈ ਵੀ ਹੋਰ ਨਗਰ ਇਸ ਦਾ ਸਾਨੀ ਨਹੀਂ ਬਣ ਸਕਿਆ। ਅੰਮ੍ਰਿਤਸਰ ਦੀ ਇਹ ਵਡਿਆਈ ਗੁਰੂ ਅਰਜਨ ਦੇਵ ਦੀ ਵਿਉਂਤਕਾਰੀ ਨੂੰ ਅਤਿਅੰਤ ਸਫਲ ਸਿੱਧ ਕਰਦੀ ਹੈ, ਅਤੇ ਗੁਰੂ ਅਮਰਦਾਸ ਦੀ ਦੂਰ-ਦ੍ਰਿਸ਼ਟੀ ਨੂੰ ਚੌਆ ਹੈ।

ਅੰਮ੍ਰਿਤਸਰ ਨਗਰ ਨੂੰ ਇਸ ਦਾ ਨਾਮ ਅੰਮ੍ਰਿਤ ਦੇ ਸਰੋਵਰ ਨੇ ਦਿੱਤਾ ਹੈ। ਇਸ ਨੂੰ ਸਿਫਤੀ-ਦਾ-ਘਰ ਉਨ੍ਹਾਂ ਸਿਫਤਾਂ ਤੇ ਵਸਫਾਂ ਕਾਰਨ ਕਿਹਾ ਗਿਆ ਹੈ, ਜੋ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇ ਉੱਦਮ ਸਦਕਾ ਇਸ ਨਗਰੀ ਨਾਲ ਸੰਬੰਧਿਤ ਹੋਈਆਂ। ਦੁਖ-ਭੰਜਨੀ ਦੀ ਕਰਾਮਾਤੀ ਸ਼ਕਤੀ ਦੀ ਪਛਾਣ ਗੁਰੂ ਰਾਮਦਾਸ ਨੇ ਜੁਆਨੀ ਦੇ ਸਾਲਾਂ ਵਿਚ ਹੀ ਕਰ ਲਈ ਸੀ। ਇਕ ਰਵਾਇਤ ਅਨੁਸਾਰ, ਉਹ ਹਰ ਸੰਗਰਾਂਦ ਦੇ ਮੌਕੇ ਉੱਤੇ ਦੁਖ ਭੰਜਨੀ ਦੇ ਛੰਭ ਵਿਚ ਇਸ਼ਨਾਨ ਲਈ ਆਇਆ ਕਰਦੇ ਸਨ। ਅੰਮ੍ਰਿਤ ਦਾ ਸਰੋਵਰ ਇਸੇ ਵਰੋਸਾਏ ਛੰਭ ਨੂੰ ਵਲਗਣ ਵਿਚ ਲੈ ਕੇ ਉਸਾਰਿਆ ਗਿਆ। ਇਸ ਦੇ ਜਲ-ਭੰਡਾਰ ਨੂੰ 'ਅੰਮ੍ਰਿਤ' ਦਾ ਦਰਜਾ ਦਿੱਤਾ ਗਿਆ, ਅਤੇ ਸਰੋਵਰ ਦੇ ਮੱਧ ਵਿਚ ਰੂਹਾਨੀਅਤ ਦਾ ਪ੍ਰਤੀਕ ਹਰਿਮੰਦਰ ਦੇ ਰੂਪ ਵਿਚ ਸਥਾਪਿਤ ਹੋਇਆ। ਗੁਰੂ ਅਰਜਨ ਨੇ ਆਦਿ-ਗ੍ਰੰਥ ਦੀ ਰਚਨਾ ਅੰਮ੍ਰਿਤਸਰ ਦੀ ਇਕ ਗੁੱਠ ਵਿਚ, ਰਾਮਸਰ ਦੇ ਕਿਨਾਰੇ ਬੈਠ ਕੇ ਕੀਤੀ, ਅਤੇ ਉਸ ਦਾ ਪ੍ਰਕਾਸ਼ ਹਰਿਮੰਦਰ ਵਿਚ ਕਰ ਕੇ ਅੰਮ੍ਰਿਤਸਰ ਨਗਰ ਦੀ ਸ਼ੋਭਾ ਵਧਾਈ। ਸਿੱਖੀ ਮੰਡਲ ਦੀ ਇਸੇ ਰਾਜਧਾਨੀ ਵਿਚ ਛੇਵੇਂ ਗੁਰੂ ਨੇ 'ਤਖ਼ਤ' ਦੀ ਸਿਰਜਨਾ ਕੀਤੀ, ਜਿਸ ਨੂੰ 'ਅਕਾਲ ਤਖ਼ਤ' ਦਾ ਨਾਮ ਦਿੱਤਾ ਗਿਆ।

ਸਿੱਖ-ਸਭਿਆਚਾਰ ਦੇ ਵਿਕਾਸ ਵਿਚ ਅੰਮ੍ਰਿਤਸਰ ਦਾ ਕੇਂਦਰੀ ਮਹੱਤਵ ਰਿਹਾ ਹੈ। ਗੁਰਬਾਣੀ ਦਾ ਭੰਡਾਰ ਇਥੇ ਸਥਾਪਿਤ ਹੋਣ ਕਰਕੇ, ਅਤੇ ਨਗਰ ਵਿਚ ਵਿਦਵਾਨਾਂ ਕਲਾਕਾਰਾਂ, ਮਹਾਤਮਾਵਾਂ ਦਾ ਨਿਵਾਸ ਹੋਣ ਕਾਰਨ, ਗੋਸ਼ਟੀਆਂ, ਵਿਖਿਆਨਾਂ ਤੇ

ਕਥਾ-ਵਾਰਤਾਵਾਂ ਦੀ ਭਰਮਾਰ ਹੋ ਗਈ; ਹਰ ਕਿਸਮ ਦੀ ਸਿਖਿਆ, ਸਿਖਲਾਈ ਦੇ ਸਾਧਨ ਕਾਇਮ ਹੋ ਗਏ। ਸ਼ਾਸਤਰ ਦੀ ਵਿਦਿਆ ਤੇ ਸ਼ਸਤਰ ਦਾ ਹੁਨਰ, ਭਵਨ-ਕਲਾ ਤੇ ਕੀਰਤਨ-ਸੰਗੀਤ, ਸਭ ਨਾਲ-ਨਾਲ ਵਿਕਸਿਤ ਹੁੰਦੇ ਗਏ। ਪ੍ਰੇਮ-ਭਾਵ ਨਾਲ ਸੇਵਾ ਦਾ ਕਰਤੱਵ ਸਿੱਖ ਭਾਈਚਾਰੇ ਨੇ ਗੋਇੰਦਵਾਲ ਦੀ ਬਾਉਲੀ ਦੇ ਨਿਰਮਾਣ ਸਮੇਂ ਗ੍ਰਹਿਣ ਕਰ ਲਿਆ ਸੀ, ਪਰ ਵਿਸ਼ਾਲ ਪੈਮਾਨੇ ਉਤੇ ਕਾਰ-ਸੇਵਾ ਦਾ ਕਾਰਜ ਪਹਿਲੀ ਵਾਰੀ ਅੰਮ੍ਰਿਤਸਰ ਦੇ ਸਰੋਵਰਾਂ ਤੇ ਹਰਿਮੰਦਰ ਦੀ ਸਥਾਪਨਾ ਦੇ ਦੌਰਾਨ ਅਮਲ ਵਿਚ ਆਇਆ। ਇਸ ਕਾਰਜ ਨੇ ਸਿੱਖਾਂ ਦੀ ਪਰਸਪਰ ਸਾਂਝ ਵਿਚ ਵਾਧਾ ਕੀਤਾ, ਇਕ-ਦੂਜੇ ਦੇ ਦੁਖ-ਸੁਖ ਦਾ ਭਾਈਵਾਲ ਬਣਾਇਆ, ਵੱਡੇ-ਛੋਟੇ ਦਾ ਫ਼ਰਕ ਮਿਟਾਇਆ, ਸੰਗਤ ਤੇ ਪੰਗਤ ਵਿਚ ਬਰਾਬਰੀ ਦਾ ਇਹਸਾਸ ਕਰਾਇਆ। ਤੇ ਸਭ ਤੋਂ ਵੱਡੀ ਗੱਲ ਸਾਂਝੇ ਗੁਰੂ ਵਿਚ ਸ਼ਰਧਾ ਦੀ ਭਾਵਨਾ ਸਿੱਖ-ਹਿਰਦਿਆਂ ਵਿਚ ਪੱਕੀ ਤਰ੍ਹਾਂ ਰਚਾ ਦਿੱਤੀ।

## 3. ਹਰਿਮੰਦਰ ਦਾ ਨਿਰਮਾਣ

ਹਰੀ ਦਾ ਮੰਦਰ (ਹਰਿਮੰਦਰ) ਜਾਂ ਦਰਬਾਰ ਸਾਹਿਬ, ਜਿਸ ਨੂੰ ਮਗਰੋਂ 'ਸਵੌਰਨ ਮੰਦਰ' (ਗੋਲਡਨ ਟੈਂਪਲ) ਵੀ ਕਿਹਾ ਗਿਆ, ਉਸ ਸਰੋਵਰ ਦੇ ਮੱਧ ਵਿਚ ਕਾਇਮ ਕੀਤਾ ਗਿਆ, ਜਿਸ ਨੂੰ ਗੁਰੂ ਰਾਮਦਾਸ ਨੇ ਖੁਦਵਾਇਆ ਸੀ। ਇਹ ਸਰੋਵਰ 1581 ਤਕ ਕੱਚਾ ਤਾਲਾਬ ਸੀ, ਜਦੋਂ ਕਿ ਗੁਰੂ ਅਰਜਨ ਗੁਰਗੱਦੀ ਉਤੇ ਬਿਰਾਜੇ। ਉਨ੍ਹਾਂ ਨੇ ਸਿੱਖ-ਸੰਗਤਾਂ ਨੂੰ ਬੁਲਾਵਾ ਭੇਜਿਆ, ਜਿਨ੍ਹਾਂ ਦੀ ਕਾਰ-ਸੇਵਾ ਰਾਹੀਂ ਤਾਲਾਬ ਨੂੰ ਚਾਰੇ ਪਾਸਿਆਂ ਤੋਂ ਪੱਕਾ ਕੀਤਾ ਗਿਆ ਤੇ ਪੌੜੀਆਂ ਉਸਾਰੀਆਂ ਗਈਆਂ। ਗੁਰੂ ਅਰਜਨ ਦੇਵ ਨੇ ਬਾਬਾ ਬੁੱਢਾ, ਭਾਈ ਗੁਰਦਾਸ ਤੇ ਹੋਰ ਨਿਕਟਵਰਤੀਆਂ ਨਾਲ ਮਸ਼ਵਰਾ ਕਰ ਕੇ, ਸਰੋਵਰ ਦੇ ਵਿਚਕਾਰ ਮੰਦਰ-ਸਥਾਪਨਾ ਦੀ ਰੂਪ-ਰੇਖਾ ਉਲੀਕੀ। ਹਰਿਮੰਦਰ ਦੇ ਨੀਂਹ-ਪੱਥਰ ਸੰਬੰਧੀ ਵਿਦਵਾਨਾਂ ਵਿਚ ਦੋ ਰਾਵਾਂ ਪ੍ਰਚਲਿਤ ਹਨ। ਪੁਰਾਣੇ ਸਰੋਤਾਂ ਅਨੁਸਾਰ, ਹਰਿਮੰਦਰ ਦਾ ਨੀਂਹ-ਪੱਥਰ ਗੁਰੂ ਸਾਹਿਬ ਨੇ ਆਪ ਰੱਖਿਆ। ਪਰ ਕੁਝ ਹਵਾਲਿਆਂ ਵਿਚ ਹਰਿਮੰਦਰ ਦੀ ਨੀਂਹ ਹਜ਼ਰਤ ਮੀਆਂ ਮੀਰ ਪਾਸੋਂ ਰਖਵਾਣ ਦਾ ਜ਼ਿਕਰ ਆਇਆ ਹੈ, ਜੋ ਕਿ ਰਵਾਇਤ ਦੇ ਰੂਪ ਵਿਚ ਪ੍ਰਚਲਿਤ ਹੋ ਗਿਆ ਹੈ। ਦੋਹਾਂ ਪੱਖਾਂ ਨੂੰ ਅੰਤਿਮ ਰੂਪ ਵਿਚ ਸਿੱਧ ਕਰਨ ਲਈ ਠਿਗੋਰ ਸਾਮਗ੍ਰੀ ਉਪਲਬਧ ਨਹੀਂ। ਇਸ ਸਥਿਤੀ ਵਿਚ ਮੀਆਂ ਮੀਰ ਵਾਲੀ ਰਵਾਇਤ ਸਿੱਖ ਜਗਤ ਨੂੰ ਪਰਵਾਨ ਹੈ।

ਹਰਿਮੰਦਰ ਦੀ ਬੁਨਿਆਦ 1588 ਜਾਂ 1589 ਵਿਚ ਰਖੇ ਜਾਣ ਦਾ ਜ਼ਿਕਰ ਸਾਖੀਕਾਰਾਂ ਤੇ ਇਤਿਹਾਸਕਾਰਾਂ ਨੇ ਕੀਤਾ ਹੈ। ਇਹ ਵਿਸ਼ਵਾਸ ਵੀ ਪ੍ਰਚਲਿਤ ਹੈ ਕਿ ਨੀਂਹ-ਪੱਥਰ ਕਿਸੇ ਮਿਸਤਰੀ ਤੋਂ ਗ਼ਲਤੀ ਨਾਲ ਚੁੱਕ ਲਿਆ ਤੇ ਦੁਬਾਰਾ ਰਖਣਾ

ਪਿਆ, ਜਿਸ ਨਾਲ ਇਹ ਭਵਿੱਖ-ਬਾਣੀ ਜੁੜੀ ਹੋਈ ਹੈ ਕਿ ਹਰਿਮੰਦਰ ਨੂੰ ਦੁਬਾਰਾ ਉਸਾਰਨਾ ਪਏਗਾ। ਇਸ ਤੱਥ ਦੀ ਪੁਸ਼ਟੀ ਬੇਸ਼ੱਕ ਕਿਸੇ ਸਮਕਾਲੀ, ਪਰਸ਼ੀਅਨ ਆਦਿਕ ਸਰੋਤ ਤੋਂ ਨਹੀਂ ਹੁੰਦੀ, ਪਰ ਅਠਾਰ੍ਹਵੀਂ ਸਦੀ ਤੋਂ ਇਹ ਰਵਾਇਤ ਜ਼ਰੂਰ ਪ੍ਰਚਲਿਤ ਹੈ। ਹਜ਼ਰਤ ਮੀਆਂ ਮੀਰ ਦੀ ਜੀਵਨੀ ਸੰਬੰਧੀ ਹਵਾਲਿਆਂ ਵਿਚ ਵੀ ਇਸ ਦਾ ਜ਼ਿਕਰ ਨਹੀਂ ਮਿਲਦਾ। ਜਿਸ ਤੱਥ ਬਾਰੇ ਸਭ ਦੀ ਸੰਮਤੀ ਹੈ ਉਹ ਹੈ ਸਿੱਖਾਂ ਦਾ ਉਤਸ਼ਾਹ ਤੇ ਸੇਵਾ-ਭਾਵ, ਜਿਸ ਦੁਆਰਾ ਹਰਿਮੰਦਰ ਦੀ ਇਮਾਰਤ ਆਪਣੇ ਤੇਜੱਸਵੀ ਰੂਪ ਵਿਚ, ਅੱਠ ਸਾਲਾਂ ਦੀ ਲਗਨ ਤੇ ਘਾਲਨਾ ਉਪਰੰਤ ਤਿਆਰ ਹੋ ਗਈ।

ਹਰਿਮੰਦਰ ਦੇ ਆਸ-ਪਾਸ ਵਸੋਂ ਹੋ ਜਾਣ ਕਾਰਨ, ਮੰਦਰ ਦੀ ਸੁੰਦਰਤਾ, ਪਵਿੱਤਰਤਾ ਤੇ ਸਫ਼ਾਈ ਸੰਬੰਧੀ ਉਪਰਾਲੇ ਜ਼ਰੂਰੀ ਹੋ ਗਏ। ਗੁਰੂ ਅਰਜਨ ਸਾਹਿਬ ਨੇ ਮੰਦਰ ਦੇ ਦਵਾਰ ਸਾਹਮਣੇ ਦਰਸ਼ਨੀ ਦਰਵਾਜ਼ੇ ਦੀ ਉਸਾਰੀ ਕਰਵਾ ਦਿੱਤੀ। ਨੇੜੇ ਹੀ ਇਕ ਬਗ਼ੀਚਾ ਲਗਵਾ ਦਿੱਤਾ, ਜਿਸ ਨੂੰ ਗੁਰੂ ਕਾ ਬਾਗ਼ ਕਿਹਾ ਜਾਣ ਲੱਗਾ। ਯਾਤਰੂਆਂ ਦੀ ਸਹੂਲਤ ਲਈ ਕੁਝ ਧਰਮਸਾਲਾਵਾਂ ਤੇ ਖੂਹਾਂ ਦਾ ਪ੍ਰਬੰਧ ਕੀਤਾ ਗਿਆ। ਲੰਗਰ ਪਹਿਲਾਂ ਤੋਂ ਹੀ ਕਾਇਮ ਸੀ। ਹਰਿਮੰਦਰ ਤੇ ਇਸ ਦਾ ਚੁਗਿਰਦਾ ਆਪਣੀ ਕਲਾਮਈ ਦਿੱਖ ਕਾਰਨ ਜਨ-ਸਾਧਾਰਨ ਲਈ ਖਿੱਚ ਦਾ ਕੇਂਦਰ ਬਣ ਗਿਆ; ਇਸ ਦੀ ਪ੍ਰਸਿੱਧੀ ਦੂਰ-ਦੂਰ ਤਕ ਫੈਲ ਗਈ। ਵਰਤਮਾਨ ਹਰਿਮੰਦਰ ਦੀ ਇਮਾਰਤ ਬੇਸ਼ੱਕ ਨਵੇਂ-ਸਿਰਿਓਂ ਬਣੀ, ਅਤੇ ਇਸ ਦੇ ਵਾਤਾਵਰਣ ਵਿਚ ਕਈ ਤਬਦੀਲੀਆਂ ਹੋਈਆਂ ਹਨ, ਪਰ ਇਸ ਦਾ ਸਰੂਪ ਤੇ ਮੂਲ-ਢਾਂਚਾ ਗੁਰੂ ਸਾਹਿਬ ਦੇ ਸਮੇਂ ਤੋਂ ਲਗਭਗ ਉਹੀ ਚਲਦਾ ਆ ਰਿਹਾ ਹੈ। ਮੰਦਰ ਦੀਆਂ ਬੁਨਿਆਦਾਂ ਚਾਰ ਸੌ ਸਾਲਾਂ ਤੋਂ ਉਸੇ ਤਰ੍ਹਾਂ ਕ਼ਾਇਮ ਹਨ। ਹਰਿਮੰਦਰ ਦੇ ਚਾਰ ਦਰਵਾਜ਼ੇ ਗੁਰੂ ਅਰਜਨ ਦੀ ਉਲੀਕੀ ਯੋਜਨਾ ਦਾ ਭਾਗ ਹਨ, ਅਤੇ ਚਾਰੇ ਦਿਸ਼ਾਵਾਂ ਵੱਲ ਖੁਲ੍ਹਦੇ ਚਹੁੰ ਵਰਣਾਂ ਦੇ ਲੋਕਾਂ ਨੂੰ ਇਕ-ਥਾਂ ਇਕੱਠੇ ਹੋਣ ਦਾ ਸੱਦਾ ਦੇਂਦੇ ਹਨ। ਦਰਬਾਰ ਸਾਹਿਬ ਦੀ ਰਵਾਇਤ ਨਾਲ ਹੌਲੀ ਹੌਲੀ ਕਈ ਪ੍ਰਥਾਵਾਂ ਜੁੜਦੀਆਂ ਗਈਆਂ ਜੋ ਅਜੋਕੇ ਸਮੇਂ ਤਕ ਕਾਇਮ ਹਨ। ਇਨ੍ਹਾਂ ਵਿਚ ਨਿਸ਼ਾਨ ਸਾਹਿਬ, ਬੁੰਗੇ ਤੇ ਚੌਂਕੀਆਂ, ਸਰੋਵਰ ਦਾ ਇਸ਼ਨਾਨ, ਪ੍ਰਸ਼ਾਦ ਤੇ ਸਿਰੋਪਾ, ਕੀਰਤਨ, ਨਿੱਤਨੇਮ ਤੇ ਪਾਠ-ਪ੍ਰਵਾਹ ਸ਼ਾਮਲ ਹਨ।

## 4. ਹਰਿਮੰਦਰ ਦੀ ਕਲਾ-ਜੁਗਤ

ਅੰਮ੍ਰਿਤਸਰ ਦੇ ਹਰਿਮੰਦਰ ਦੀ ਕਲਾ-ਜੁਗਤ ਸੰਬੰਧੀ ਵੇਰਵੇ ਤੇ ਅੰਕੜੇ ਦਰਬਾਰ ਸਾਹਿਬ ਦੇ ਵਰਤਮਾਨ ਸਰੂਪ ਦਾ ਜਾਇਜ਼ਾ ਲੈਣ ਲਈ ਵਧੇਰੇ ਸਾਰਥਿਕ ਹਨ। ਜੇਕਰ ਇਹ ਮੰਨ ਲਿਆ ਜਾਏ ਕਿ ਸਵੱਰਨ ਮੰਦਰ ਦੀ ਅਜੋਕੀ ਇਮਾਰਤ ਮੂਲ ਹਰਿਮੰਦਰ ਦੇ ਸਰੂਪ ਨਾਲੋਂ ਬਹੁਤੀ ਵਖਰੀ ਨਹੀਂ, ਸਿਵਾਇ ਇਸ ਦੇ ਕਿ ਹੁਣ ਇਸ ਦੇ ਗੁੰਬਦ ਉਤੇ ਸੁਨਹਿਰੀ ਪੱਤਰੇ ਚੜ੍ਹੇ ਹੋਏ ਹਨ, ਜਾਂ ਸੰਗਮਰਮਰੀ ਦੀਵਾਰਾਂ ਉਤੇ ਮੀਨਾਕਾਰੀ

ਕੀਤੀ ਹੋਈ ਹੈ, ਤਾਂ ਵਰਤਮਾਨ ਕਲਾ-ਜੁਗਤ ਕਿਸੇ ਹੱਦ ਤਕ ਮੂਲ-ਜੁਗਤ ਦੀ ਪ੍ਰਤਿਨਿਧਤਾ ਵੀ ਕਰਦੀ ਹੈ। ਇਮਾਰਤ ਦੀ ਦੂਜੀ ਛੱਤ ਉਤੇ ਬੈਠਵਾਂ ਗੁੰਬਦ, ਉਲਟੇ ਕੰਵਲ ਫੁੱਲ ਦੀ ਸ਼ਕਲ ਦਾ, ਦੋਹਾਂ ਸਰੂਪਾਂ ਵਿਚ ਸਾਂਝਾ ਹੈ। ਹਰਿਮੰਦਰ ਤੇ ਅੰਮ੍ਰਿਤ ਸਰੋਵਰ ਸ਼ਹਿਰ ਦੀਆਂ ਇਮਾਰਤਾਂ ਦੀ ਪੱਧਰ ਤੋਂ ਨੀਵੇਂ ਰੱਖੇ ਗਏ ਸਨ, ਜੋ ਨਿਮਰਤਾ ਦੇ ਪ੍ਰਤੀਕ ਹਨ। ਪਾਣੀ ਦੇ ਵਿਚਕਾਰ ਖੜੀ ਇਮਾਰਤ ਸ਼ਾਂਤੀ ਦਾ ਪ੍ਰਭਾਵ ਦੇਂਦੀ ਹੈ। ਸਰੋਵਰ 30 ਏਕੜ ਘੇਰੇ ਵਿਚ ਫੈਲਿਆ ਹੋਇਆ ਹੈ, ਅਤੇ ਇਸ ਦਾ ਪਾਸਾ (ਨਿਚਲੇ ਤਲ ਤੋਂ ਮਾਪਿਆਂ) 470 ਫੁੱਟ ਹੈ। ਸਰੋਵਰ ਦੀ ਉਤਲੀ ਬਾਹੀ 510 ਫੁੱਟ ਦੀ ਹੈ। ਇਸ ਦੀ ਵਿਉਂਤ ਇਸ ਤਰ੍ਹਾਂ ਕੀਤੀ ਗਈ ਹੈ ਕਿ ਸਰੋਵਰ ਵਿਚ ਪੌਦੇ, ਝਾੜੀਆਂ ਨਹੀਂ ਉਗਦੇ, ਅਤੇ ਮੱਛੀਆਂ ਕੀੜੇ-ਕੀਟਾਣੂਆਂ ਨੂੰ ਖਾ ਜਾਂਦੀਆਂ ਹਨ। ਹੰਸਲੀ ਰਾਹੀਂ ਸਾਫ਼ ਪਾਣੀ ਸਰੋਵਰ ਵਿਚ ਆਉਂਦਾ ਰਹਿੰਦਾ ਹੈ, ਜਿਸ ਕਾਰਨ ਸਰੋਵਰ ਦਾ ਜਲ ਆਮ ਕਰਕੇ ਨਿਰਮਲ ਝਾਲ ਹੀ ਦੇਂਦਾ ਹੈ।

ਹਰਿਮੰਦਰ ਦੀ ਕਲਾ-ਜੁਗਤ ਦਾ ਜ਼ਿਕਰ ਕਰਦਿਆਂ, ਡਾ. ਗੁਰਚਰਨ ਸਿੰਘ ਮਹਿਤਾ ਨੇ ਇਮਾਰਤ ਦੀ ਉਪਯੋਗਤਾ, ਪੁਖ਼ਤਾਈ ਤੇ ਸੁੰਦਰਤਾ ਵੱਲ ਸੰਕੇਤ ਕੀਤਾ ਹੈ। ਨਾਲ ਹੀ ਹਰਿਮੰਦਰ ਦੀ ਵਰਤਮਾਨ ਇਮਾਰਤ ਨੂੰ ਵਿਸ਼ਵ-ਕਲਾਵਾਂ ਦੇ ਸੰਗਮ ਦਾ ਕੇਂਦਰ ਦਰਸਾਇਆ ਹੈ। ਇਸ ਇਮਾਰਤ ਨੂੰ ਸ਼ਿੰਗਾਰਨ ਦਾ ਕਾਰਜ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਆਰੰਭ ਹੋਇਆ, ਜਦ ਕਿ ਸਿੱਖ-ਕਲਾਕਾਰਾਂ ਨੇ ਪ੍ਰਾਚੀਨ ਹਿੰਦੂ, ਬੋਧੀ, ਜੈਨੀ ਤੇ ਮੁਗ਼ਲ ਕਲਾਵਾਂ ਦੇ ਨਮੂਨਿਆਂ ਤੇ ਵਿਧੀਆਂ ਨੂੰ ਘੋਖ ਕੇ, ਇਨ੍ਹਾਂ ਦੇ ਉੱਤਮ ਤੱਤਾਂ ਦੇ ਸੁਮੇਲ ਰਾਹੀਂ ਨਵਾਂ ਢਾਂਚਾ ਤਿਆਰ ਕੀਤਾ। ਇਸ ਕਲਾ-ਵਿਧੀ ਵਿਚ ਤਿੰਨ ਢੰਗ ਮੁੱਖ ਰੂਪ ਵਿਚ ਅਪਨਾਏ ਗਏ: (1) ਪੱਚੀਕਾਰੀ/ਮੀਨਾਕਾਰੀ, (2) ਗੱਚ ਤੇ ਮੁਹਰਾਕਸ਼ੀ, (3) ਤਾਂਬੇ ਦੇ ਪੱਤਰਿਆਂ ਉਤੇ ਉਕਰਾਈ ਤੇ ਸੋਨੇ ਦੇ ਵਰਕਾਂ ਦੀ ਜੜਤ। ਹਰਿਮੰਦਰ ਦੀਆਂ ਸੰਗਮਰਮਰੀ ਦੀਵਾਰਾਂ ਉਤੇ ਕੀਤੀ ਗਈ ਜੜਤਕਾਰੀ ਵਿਚ ਫੁੱਲਾਂ ਤੋਂ ਸਿਵਾ ਪਸ਼ੂ-ਪੰਛੀਆਂ ਤੇ ਮਾਨਵੀ ਆਕਾਰਾਂ ਦੀ ਪੱਚੀਕਾਰੀ ਸ਼ਾਮਲ ਹੈ। ਪਹਿਲੀ ਮੰਜ਼ਿਲ ਉਤੇ ਜੋ ਰੰਗੀਨੀ ਤੇ ਨੱਕਾਸ਼ੀ ਦੇਖਣ ਨੂੰ ਮਿਲਦੀ ਹੈ, ਅਤੇ ਜੋ ਸ਼ੀਸ਼ੇ ਦੇ ਟੁਕੜਿਆਂ ਦੀ ਪੱਚੀਕਾਰੀ ਪ੍ਰਾਪਤ ਹੈ, ਉਹ ਹਰ ਕਿਸੇ ਉਤੇ ਦਿਲਕਸ਼ ਪ੍ਰਭਾਵ ਛਡਦੀ ਹੈ। ਇਸ ਮੰਜ਼ਿਲ ਨੂੰ 'ਸ਼ੀਸ਼ ਮਹੱਲ' ਦਾ ਨਾਮ ਦਿੱਤਾ ਗਿਆ ਹੈ।

ਦਰਸ਼ਨੀ ਡਿਉੜ੍ਹੀ ਤੋਂ ਹਰਿਮੰਦਰ ਦੇ ਮੁੱਖ ਦੁਆਰ ਤਕ 70 ਗਜ਼ ਲੰਮਾ ਸੰਗਮਰਮਰ ਜੜਿਆ ਪੁਲ ਅਤਿ ਸੁਹਾਵਣਾ ਦ੍ਰਿਸ਼ ਪੇਸ਼ ਕਰਦਾ ਹੈ। ਪੁਲ ਦੇ ਦੋਹਾਂ ਪਾਸਿਆਂ ਉਤੇ ਨੌਂ-ਨੌਂ ਲੰਪਾਂ ਦੀ ਕਤਾਰ ਹੈ ਅਤੇ ਸੰਗਮਰਮਰ ਦਾ ਜੰਗਲਾ ਹੈ। ਪੰਜਵੇਂ ਤੇ ਛੇਵੇਂ ਥੰਮ੍ਹੇ ਵਿਚਕਾਰ, ਪੁਲ ਦੇ ਖੱਬੇ ਪਾਸੇ, ਇਕ ਧੁੱਪ-ਘੜੀ ਬਣੀ ਹੋਈ ਹੈ, ਜੋ ਉਨ੍ਹੀਵੀਂ ਸਦੀ ਦੇ ਹੁਨਰ ਦਾ ਨਮੂਨਾ ਹੈ। ਦਰਸ਼ਨੀ ਡਿਉੜ੍ਹੀ ਆਪਣੇ ਆਪ

ਵਿਚ ਕਲਾ-ਕ੍ਰਿਤ ਹੈ; ਇਸ ਦੇ ਚਾਂਦੀ ਦੀ ਜੜਤ ਵਾਲੇ ਵੱਡੇ ਆਕਾਰ ਦੇ ਕਿਵਾੜ ਦਰਸ਼ਕਾਂ ਦਾ ਧਿਆਨ ਖਿਚਦੇ ਹਨ। ਪੁਲ ਦਾ ਨਿਚਲਾ ਹਿੱਸਾ ਪਾਣੀ ਵਿਚ ਡੁੱਬਾ ਹੋਣ ਕਰਕੇ ਨਜ਼ਰ ਨਹੀਂ ਆਉਂਦਾ, ਪਰ ਕਾਰ-ਸੇਵਾ ਦੇ ਸਮੇਂ ਜਦੋਂ ਸਰੋਵਰ ਖਾਲੀ ਕੀਤਾ ਜਾਂਦਾ ਹੈ, ਹਰਿ-ਕੀ-ਪੌੜੀ ਤਕ ਪੁਲ ਦੇ ਹੇਠਾਂ, ਆਰ-ਪਾਰ ਸੁਰੰਗਾਂ ਵਿਖਾਈ ਦੇਂਦੀਆਂ ਹਨ, ਜਿਨ੍ਹਾਂ ਦੀ ਗਿਣਤੀ 52 ਹੈ। ਪੁਲ ਦੀਆਂ ਬੁਨਿਆਦਾਂ ਪਰਿਕ੍ਰਮਾ ਦੀ ਪੱਧਰ ਤੋਂ ਸਾਢੇ ਉੱਨੀ ਫੁੱਟ ਡੂੰਘੀਆਂ ਹਨ। ਸੈਂਕੜੇ ਸਾਲਾਂ ਤੋਂ ਪਾਣੀ ਵਿਚ ਖੜਾ ਇਹ ਢਾਂਚਾ, ਇਸ ਦੀਆਂ ਬੁਨਿਆਦਾਂ ਤੇ ਸੁਰੰਗ-ਦਵਾਰੀਆਂ, ਹਰਿਮੰਦਰ ਦੀ ਪਕਿਆਈ ਦਾ ਪ੍ਰਮਾਣ ਹਨ। ਹਰਿਮੰਦਰ ਦਾ ਕੇਂਦਰੀ ਹਾਲ ਜਿਸ ਵਿਚ ਗੁਰੂ-ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਆਪਣੀ ਕਲਾਮਈ ਸਜਾਵਟ ਕਰਕੇ, ਅਤੇ ਨਿਰੰਤਰ ਕੀਰਤਨ-ਪ੍ਰਵਾਹ ਕਰਕੇ, ਦਰਸ਼ਕਾਂ ਦੀ ਬਿਰਤੀ ਨੂੰ ਮੋਂਹਦਾ ਤੇ ਮੁਗਧ ਕਰਦਾ ਹੈ।

## 5. ਤਰਨਤਾਰਨ ਤੇ ਹੋਰ ਕੇਂਦਰ

ਅੰਮ੍ਰਿਤਸਰ ਦੇ ਹਰਿਮੰਦਰ ਵਾਂਗ, ਤਰਨਤਾਰਨ ਦਾ ਦਰਬਾਰ ਸਾਹਿਬ ਵੀ ਗੁਰੂ ਅਰਜਨ ਦੇਵ ਦੀ ਮੌਲਿਕ ਦੇਣ ਹੈ। ਬਲਕਿ ਸਮੁੱਚਾ ਤਰਨਤਾਰਨ ਸ਼ਹਿਰ ਹੀ ਉਨ੍ਹਾਂ ਦੀ ਕ੍ਰਿਤ ਹੈ। ਇਸੇ ਤਰ੍ਹਾਂ, ਜਲੰਧਰ ਦੇ ਨੇੜੇ ਕਰਤਾਰਪੁਰ ਨਗਰੀ ਵੀ ਪੰਜਵੇਂ ਗੁਰੂ ਦੀ ਵਸਾਈ ਹੋਈ ਹੈ। ਨਗਰਾਂ ਦੇ ਨਿਰਮਾਣ ਵਿਚ ਉਨ੍ਹਾਂ ਦੀ ਡੂੰਘੀ ਦਿਲਚਸਪੀ ਇਸ ਤੱਥ ਦਾ ਸੰਕੇਤ ਹੈ ਕਿ ਗੁਰੂ ਅਰਜਨ ਦੀ ਵਿਉਂਤਕਾਰੀ ਵਿਚ ਸਥਾਪਤੀ ਨੂੰ ਪਹਿਲ ਦਿੱਤੀ ਗਈ। ਅੰਮ੍ਰਿਤਸਰ ਮੁੱਖ-ਕੇਂਦਰ ਬਣ ਗਿਆ ਸੀ, ਪਰ ਇਸ ਦੇ ਨਾਲ ਨਾਲ ਕੁਝ ਹੋਰ ਕੇਂਦਰਾਂ ਦੀ ਲੋੜ ਮਹਿਸੂਸ ਕੀਤੀ ਗਈ, ਅਤੇ ਸਿੱਟੇ ਵਜੋਂ ਸਿੱਖੀ ਦੇ ਪ੍ਰਸਾਰ ਨੂੰ ਉਤਸ਼ਾਹ ਮਿਲਿਆ। ਸਥਾਨਕ ਲੋਕਾਂ ਦੀਆਂ ਧਾਰਮਿਕ ਤੇ ਭਾਈਚਾਰਕ ਲੋੜਾਂ ਦੀ ਤ੍ਰਿਪਤੀ ਵਿਚ ਇਨ੍ਹਾਂ ਕੇਂਦਰਾਂ ਨੇ ਭਰਪੂਰ ਭੂਮਿਕਾ ਨਿਭਾਈ ਹੈ। ਅੰਮ੍ਰਿਤਸਰ ਵਿਚ ਪ੍ਰਚਲਿਤ ਹੋਈਆਂ ਰਵਾਇਤਾਂ ਨੂੰ ਹੀ ਆਮ ਕਰਕੇ ਦੂਸਰੇ ਧਰਮ-ਕੇਂਦਰਾਂ ਵਿਚ ਅਪਨਾਇਆ ਗਿਆ। ਤਰਨਤਾਰਨ ਦੇ ਗੁਰਦੁਆਰੇ ਦੀ ਵਿਉਂਤ ਉਤੇ ਹਰਿਮੰਦਰ ਦੀ ਕਲਾ-ਜੁਗਤ ਦਾ ਸਪੱਸ਼ਟ ਪ੍ਰਭਾਵ ਦਿਖਾਈ ਦੇਂਦਾ ਹੈ। ਦੋਹਾਂ ਵਿਚ ਨਿੱਤ-ਕ੍ਰਿਆ, ਪਾਠ ਤੇ ਅਰਦਾਸ ਆਦਿਕ ਦੀਆਂ ਵਿਧੀਆਂ ਸਾਂਝੀਆਂ ਹਨ। ਹਰ ਮਹੀਨੇ, ਮੱਸਿਆ ਦੇ ਇਕੱਠ ਤੋਂ ਇਕ ਰਾਤ ਪਹਿਲਾਂ ਅੰਮ੍ਰਿਤਸਰੋਂ ਜੋ 'ਚੌਂਕੀ' ਆਰੰਭ ਹੁੰਦੀ ਹੈ, ਉਸ ਦੀ ਸਮਾਪਤੀ ਤਰਨਤਾਰਨ ਜਾ ਕੇ ਹੁੰਦੀ ਹੈ। ਚੌਂਕੀ ਵਿਚ ਸੈਂਕੜੇ ਸ਼ਰਧਾਲੂ, ਸ਼ਬਦ-ਗਾਇਨ ਕਰਦੇ, ਪੈਦਲ ਯਾਤਰਾ ਕਰ ਕੇ, ਇਕ ਕੇਂਦਰ ਤੋਂ ਦੂਸਰੇ ਤਕ ਪੁਜਦੇ ਹਨ ਤੇ ਦੋਹਾਂ ਨਗਰਾਂ ਵਿਚਲੀ ਸਾਂਝ ਨੂੰ ਕਾਇਮ ਰਖਦੇ ਹਨ।

ਗੁਰੂ ਅਰਜਨ ਦੇਵ ਨੇ ਤਰਨਤਾਰਨ ਦੇ ਸਰੋਵਰ ਦੀ ਨੀਂਹ ਸੰਨ 1590 ਵਿਚ

ਰਖੀ। ਇਸ ਸਰੋਵਰ ਦਾ ਆਕਾਰ ਅੰਮ੍ਰਿਤਸਰ ਦੇ ਸਰੋਵਰ ਤੋਂ ਵਡੇਰਾ ਰਖਿਆ ਗਿਆ। ਸਰੋਵਰ ਤੇ ਨਗਰ ਲਈ ਜ਼ਮੀਨ ਗੁਰੂ ਸਾਹਿਬ ਨੇ ਖਾਰਾ ਪਿੰਡ ਵਾਲਿਆਂ ਪਾਸੋਂ ਮੁੱਲ ਖ਼ਰੀਦੀ। ਇਹ ਥਾਂ ਗੁਰੂ ਜੀ ਨੂੰ ਕਈ ਕਾਰਨਾਂ ਕਰਕੇ ਪਸੰਦ ਸੀ। ਚੁਗਿਰਦਾ ਰਮਣੀਕ ਤੇ ਖੁਲ੍ਹਾ-ਡੁੱਲ੍ਹਾ ਸੀ, ਜਗ੍ਹਾ ਗੋਇੰਦਵਾਲ ਤੇ ਅੰਮ੍ਰਿਤਸਰ ਦੇ ਵਿਚਕਾਰ ਸਥਿਤ ਸੀ; ਇਲਾਕੇ ਦੇ ਵਸਨੀਕਾਂ ਉੱਤੇ ਸਰਵਰੀਆਂ ਨੇ ਆਪਣਾ ਰਸੂਖ ਜਮਾਇਆ ਹੋਇਆ, ਜੋ ਸਿੱਖੀ ਨੂੰ ਆਪਣੇ ਲਈ ਖ਼ਤਰਾ ਸਮਝਦੇ ਸਨ। ਗੁਰੂ ਅਰਜਨ ਨੇ ਇਸ ਇਲਾਕੇ ਵਿਚ ਸਿੱਖੀ ਦਾ ਨਵਾਂ ਕੇਂਦਰ ਸਥਾਪਿਤ ਕਰ ਦਿੱਤਾ। ਸਰੋਵਰ ਤੇ ਮੰਦਰ ਦੀ ਇਮਾਰਤ ਲਈ ਇੱਟਾਂ ਦਾ ਆਵਾ ਲਗਵਾਇਆ। ਤਰਨਤਾਰਨ ਵਿਚ ਕੋਹੜ ਦੇ ਰੋਗੀਆਂ ਦੀ ਦੇਖ-ਭਾਲ ਲਈ ਆਸ਼ਰਮ ਕਾਇਮ ਕੀਤਾ, ਤੇ ਉਨ੍ਹਾਂ ਲਈ ਨਵੀਂ ਬਸਤੀ ਵੀ ਵਸਾਈ। ਲੋਕਾਂ ਦੀ ਸੇਵਾ, ਲਗਨ ਤੇ ਉਤਸ਼ਾਹ ਨਾਲ ਪੰਜ ਸਾਲਾਂ ਵਿਚ ਤਰਨਤਾਰਨ ਦੀ ਉਸਾਰੀ ਹੋ ਗਈ। ਕਸਬਾ ਹੌਲੀ ਹੌਲੀ ਪ੍ਰਫੁਲਿਤ ਹੋ ਕੇ ਖ਼ੁਸ਼ਹਾਲ ਨਗਰੀ ਬਣ ਗਿਆ।

ਮਾਝੇ ਵਿਚ ਤਰਨਤਾਰਨ ਦੀ ਸਥਾਪਨਾ ਕਰ ਕੇ, ਗੁਰੂ ਅਰਜਨ ਨੇ ਦੁਆਬੇ ਵੱਲ ਧਿਆਨ ਦਿੱਤਾ, ਅਤੇ ਬਿਆਸ ਨਦੀ ਤੋਂ ਪਾਰ, 1593-94 ਵਿਚ ਕਰਤਾਰਪੁਰ ਦੀ ਨੀਂਹ ਰਖੀ। ਇਹ ਜਗ੍ਹਾ ਵੀ ਗੁਰੂ ਸਾਹਿਬ ਨੇ ਮੁੱਲ ਖਰੀਦੀ, ਕਿਸੇ ਦੀ ਭੇਟਾ ਸਵੀਕਾਰ ਨਹੀਂ ਕੀਤੀ। ਕਰਤਾਰਪੁਰ ਵਿਚ ਗੁਰੂ ਸਾਹਿਬ ਦੀ ਸੁਪਤਨੀ ਗੰਗਾ ਜੀ ਦੀ ਯਾਦ ਵਿਚ 'ਗੰਗਸਰ' ਖੂਹ ਕਾਇਮ ਹੈ। ਕਰਤਾਰਪੁਰ ਨਾ ਕੇਵਲ ਦੁਆਬੇ ਵਿਚ ਸਿੱਖੀ ਦਾ ਕੇਂਦਰ ਸਥਾਪਿਤ ਹੋ ਗਿਆ, ਸਗੋਂ ਆਰਥਿਕ ਪਖੋਂ ਇਸ ਨੇ ਚੋਖਾ ਵਿਕਾਸ ਕੀਤਾ ਤੇ ਹੌਲੀ ਹੌਲੀ ਲਕੜੀ ਦੇ ਕੰਮ, ਫਰਨੀਚਰ ਆਦਿਕ ਦਾ ਪ੍ਰਸਿੱਧ ਕੇਂਦਰ ਬਣ ਗਿਆ। ਇਲਾਕੇ ਦੇ ਪਿੰਡਾਂ ਵਿਚ ਸਰਵਰੀਆਂ ਦਾ ਰਸੂਖ ਘਟਣ ਲੱਗ ਪਿਆ, ਅਤੇ ਉਨ੍ਹਾਂ ਦੇ ਕਈ ਸ਼ਰਧਾਲੂ ਸਿੱਖੀ ਦੇ ਘੇਰੇ ਵਿਚ ਆਉਂਦੇ ਗਏ। ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ ਕਿ ਸਰਵਰੀਏ ਲੋਕ ਹਿੰਦੂ ਦਿਨ-ਦਿਹਾਰਾਂ ਸਮੇਂ ਬ੍ਰਾਹਮਨ ਨੂੰ ਮੱਥਾ ਟੇਕ ਦੇਂਦੇ ਸਨ ਤੇ ਹਰ ਜੁਮੇਰਾਤ (ਵੀਰਵਾਰ) ਨੂੰ ਸਖ਼ੀ ਸਰਵਰ ਦੀ ਮੰਨਤ ਮਨਾ ਲੈਂਦੇ ਸਨ। ਇਸ ਤਰ੍ਹਾਂ ਹਿੰਦੂਆਂ ਵਿਚੋਂ ਲੋਕਾਂ ਦਾ ਇਸਲਾਮ ਵਿਚ ਪ੍ਰਵੇਸ਼ ਸੁਖਾਲਾ ਹੋ ਜਾਂਦਾ ਸੀ। ਗੁਰੂ ਅਰਜਨ ਨੇ ਬਾਣੀ ਅਤੇ ਕੀਰਤਨ ਦਾ ਪ੍ਰਵਾਹ ਚਲਾ ਕੇ, ਮਾਝੇ ਅਤੇ ਦੁਆਬੇ ਦੇ ਵਸਨੀਕਾਂ ਨੂੰ ਆਤਮਿਕ ਵਿਕਾਸ ਦੀ ਨਵੀਂ ਸੋਧ ਦਿੱਤੀ।

ਅਧਿਆਇ 6

# ਆਦਿ-ਬੀੜ ਦੀ ਸੰਪਾਦਨਾ

## 1. ਬਾਣੀ ਦੀ ਸੰਭਾਲ

ਗੁਰੂ ਅਰਜਨ ਦੇਵ ਦੁਆਰਾ ਸੰਪਾਦਿਤ ਆਦਿ-ਗ੍ਰੰਥ ਬੀੜ ਵਿਚ ਪੰਜ ਗੁਰੂ ਸਾਹਿਬਾਨ ਅਤੇ 29-30 ਭਗਤਾਂ, ਭੱਟਾਂ, ਸੰਤਾਂ ਤੇ ਗੁਰੂ-ਘਰ ਦੇ ਨਿਕਟਵਰਤੀਆਂ ਦੀ ਬਾਣੀ ਸੰਭਾਲੀ ਹੋਈ ਹੈ। ਮਗਰੋਂ ਇਸ ਦੇ ਦੂਸਰੇ ਸੰਕਲਨ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸ਼ਾਮਲ ਹੋਈ ਅਤੇ ਨਵੀਂ ਬੀੜ ਨੂੰ 'ਗੁਰੂ ਗ੍ਰੰਥ' ਦਾ ਦਰਜਾ ਪ੍ਰਾਪਤ ਹੋਇਆ। ਬੀੜ ਵਿਚ ਸੰਮਿਲਤ ਸਾਰੇ ਬਾਣੀਕਾਰਾਂ ਨੇ ਆਪਣੀਆਂ ਰਚਨਾਵਾਂ ਲਿਖਤੀ ਰੂਪ ਵਿਚ ਅਵੱਸ਼ ਸੰਭਾਲੀਆਂ ਹੋਣਗੀਆਂ, ਤਾਂ ਹੀ ਇਹ ਕਾਵਿ-ਸਾਮਗ੍ਰੀ ਸੋਲ੍ਹਵੀਂ ਸਦੀ ਦੇ ਅੰਤ ਤਕ ਗੁਰੂ ਅਰਜਨ ਦੇਵ ਪਾਸ ਉਪਲਬਧ ਹੋ ਸਕੀ। ਭਗਤ ਜੈਦੇਵ ਅਤੇ ਸ਼ੇਖ਼ ਫਰੀਦ ਬਾਰਵੀਂ ਸਦੀ ਵਿਚ ਹੋਏ ਸਨ, ਅਤੇ ਬਾਕੀ ਸੰਤ-ਕਵੀ ਤੇ ਭਗਤ ਬਾਰ੍ਹਵੀਂ ਤੇ ਸੋਲ੍ਹਵੀਂ ਸਦੀ ਦੇ ਵਿਚਕਾਰ। ਬਾਣੀਕਾਰਾਂ ਨੇ ਆਪ ਅਤੇ ਉਨ੍ਹਾਂ ਦੇ ਪਰਿਵਾਰਾਂ, ਸ਼ਰਧਾਲੂਆਂ ਆਦਿਕ ਨੇ ਮੂਲ-ਬਾਣੀ ਜਾਂ ਇਸ ਦੇ ਉਤਾਰ ਇਹਤਿਆਤ ਨਾਲ ਸੰਭਾਲੇ ਹੋਣਗੇ, ਜੋ ਗੁਰੂ ਨਾਨਕ ਸਾਹਿਬ ਨੇ ਆਪਣੀਆਂ ਉਦਾਸੀਆਂ ਦੇ ਦੌਰਾਨ ਅਤੇ ਦੂਸਰੇ ਗੁਰੂ ਸਾਹਿਬਾਨ ਨੇ ਵਿਭਿੰਨ ਸਰੋਤਾਂ ਤੋਂ ਵਿਸ਼ੇਸ਼ ਜਤਨਾਂ ਰਾਹੀਂ ਪ੍ਰਾਪਤ ਕੀਤੇ। ਹਰ ਗੰਭੀਰ ਲੇਖਕ ਤੇ ਕਵੀ ਵਾਂਗ, ਬਾਣੀਕਾਰਾਂ ਨੇ ਆਪਣੀ ਰਚਨਾ ਦੀ ਯੋਗ ਸੰਭਾਲ ਕੀਤੀ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਨੇ ਇਸ ਪਿਰਤ ਨੂੰ ਅੱਗੇ ਤੋਰਿਆ, ਇਹ ਅਨੁਮਾਨ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ।

ਆਦਿ-ਗ੍ਰੰਥ ਦੀ ਸੰਪਾਦਨਾ ਨਾਲ ਸਿੱਖ ਧਰਮ 'ਪੋਥੀ ਵਾਲਾ ਧਰਮ' ਬਣ ਗਿਆ। ਧਰਮ-ਮੰਡਲ ਵਿਚ ਇਹ ਤੱਥ ਉਸੇ ਤਰ੍ਹਾਂ ਵਿਸ਼ੇਸ਼ ਹੈ, ਜਿਸ ਤਰ੍ਹਾਂ ਰਾਜਨੀਤਕ ਮੰਡਲ ਵਿਚ ਸੰਵਿਧਾਨ ਵਾਲੇ ਰਾਸ਼ਟਰ ਦੀ ਵਿਸ਼ੇਸ਼ਤਾ ਹੈ। ਯਹੂਦੀ ਤੇ ਈਸਾਈ ਮਤ ਅੰਜੀਲ (ਬਾਈਬਲ) ਕਰਕੇ, ਅਤੇ ਇਸਲਾਮ ਕੁਰਾਨ ਸ਼ਰੀਫ਼ ਕਰਕੇ ਪੋਥੀ ਵਾਲੇ ਧਰਮ ਹਨ।

ਜਿਨ੍ਹਾਂ ਧਰਮਾਂ ਨੇ ਕਿਸੇ ਵਿਸ਼ੇਸ਼ ਧਰਮ-ਗ੍ਰੰਥ ਨੂੰ ਆਪਣੇ ਵਿਸ਼ਵਾਸ ਦਾ ਧੁਰਾ ਨਹੀਂ ਬਣਾਇਆ ਅਤੇ ਵੱਖ-ਵੱਖ ਸ਼ਾਸਤ੍ਰਾਂ, ਪੁਰਾਣਾਂ, ਮਿਥਿਹਾਸਕ ਵਾਰਤਾਵਾਂ ਤੇ ਸਾਖੀਆਂ ਨੂੰ ਧਾਰਮਿਕ/ਅਧਿਆਤਮਕ ਸਾਹਿਤ ਦੇ ਰੂਪ ਵਿਚ ਵਰਤਿਆ ਹੈ, ਉਨ੍ਹਾਂ ਨੂੰ ਉਸ ਅਰਥ ਵਿਚ ਪੋਥੀ ਵਾਲਾ ਧਰਮ ਨਹੀਂ ਮੰਨਿਆ ਜਾ ਸਕਦਾ, ਜਿਸ ਵਿਚ ਸਿੱਖ-ਧਰਮ ਵਿਸ਼ੇਸ਼ ਗ੍ਰੰਥ ਵਾਲਾ ਧਰਮ ਹੈ। ਗੁਰੂ ਸਾਹਿਬਾਨ ਮੁੱਢ ਤੋਂ ਹੀ ਇਸ ਦਿਸ਼ਾ ਵੱਲ ਰੁਚਿਤ ਸਨ, ਇਹ ਗੱਲ ਉਸ ਪਿਰਤ ਤੋਂ ਸਪੱਸ਼ਟ ਹੋ ਜਾਂਦੀ ਹੈ, ਜੋ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਨੇ ਸੁਚੇਤ ਰੂਪ ਵਿਚ ਪਾਈ ਤੇ ਅੱਗੇ ਤੋਰੀ। ਗੁਰੂ ਅਮਰਦਾਸ ਜੀ ਦੇ ਸਮੇਂ ਤਕ ਇਸ ਪਿਰਤ ਨੇ ਨਿਯਮਿਤ ਰੂਪ ਲੈ ਲਿਆ, ਜਦੋਂ ਕਿ ਸਭ ਤੋਂ ਪਹਿਲੀ 'ਪੋਥੀ' ਗੋਇੰਦਵਾਲ ਵਿਖੇ ਗੁਰੂ ਸਾਹਿਬ ਦੀ ਦੇਖ-ਰੇਖ ਅਧੀਨ ਤਿਆਰ ਹੋਈ।

ਜਿਸ ਗ੍ਰੰਥ ਦੇ ਨਿਰਮਾਣ ਨਾਲ ਸਿੱਖ-ਧਰਮ ਪੱਕੇ ਪੈਰਾਂ ਉਤੇ ਖੜਾ ਹੋਇਆ, ਅਤੇ ਜੋ ਇਸ ਦੇ ਪੈਰੋਕਾਰਾਂ ਦੀ ਸ਼ਰਧਾ ਦਾ ਕੇਂਦਰ ਹੈ, ਉਸ ਦਾ ਪਹਿਲਾ ਪਰ ਅਧੂਰਾ ਖਰੜਾ ਗੋਇੰਦਵਾਲ ਵਾਲੀਆਂ ਉਹ ਸੰਚੀਆਂ ਹਨ, ਜਿਨ੍ਹਾਂ ਨੂੰ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਕਰਕੇ ਜਾਣਿਆ ਜਾਂਦਾ ਹੈ। ਪ੍ਰਤੱਖ ਹੈ ਕਿ ਇਨ੍ਹਾਂ ਵਿਚ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਦਰਜ ਹੋਵੇਗੀ, ਪਰ ਨਾਲ ਹੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਪਾਸ ਪ੍ਰਾਪਤ ਭਗਤਾਂ-ਸੰਤਾਂ ਦੀ ਰਚਨਾ ਵੀ ਇਨ੍ਹਾਂ ਪੋਥੀਆਂ ਵਿਚ ਸ਼ਾਮਲ ਕਰਵਾਈ। ਬਾਣੀ ਦੀ ਇਸ ਵਿਸ਼ੇਸ਼ ਸੰਭਾਲ ਦਾ ਮੁੱਖ ਕਾਰਨ ਸੱਚੀ-ਬਾਣੀ ਨੂੰ ਸੁਰਖਿਅਤ ਕਰਨ ਦੀ ਲੋੜ ਸੀ, ਜੋ ਕਿਸੇ 'ਕੱਚੀ' ਬਾਣੀ ਨਾਲ ਰਲ-ਗਡ ਨਾ ਹੋ ਸਕੇ, ਅਤੇ ਜਿਸ ਤੋਂ ਗੁਰੂ ਸਾਹਿਬਾਨ ਦੇ ਸਿੱਖਾਂ, ਪੈਰੋਕਾਰਾਂ ਨੂੰ ਅਧਿਆਤਮਕ ਅਗਵਾਈ ਮਿਲ ਸਕੇ। ਗੋਇੰਦਵਾਲ ਵਾਲੀਆਂ ਪੋਥੀਆਂ ਇਸ ਲੋੜ ਦੀ ਪੂਰਤੀ ਵੱਲ ਪਹਿਲਾ ਵਿਸ਼ੇਸ਼ ਕਦਮ ਸਨ।

## 2. ਪੋਥੀਆਂ ਦੀ ਪ੍ਰਥਾ

'ਪੋਥੀ' ਤੇ 'ਗ੍ਰੰਥ' ਸਿੱਖ-ਪਰੰਪਰਾ ਦੇ ਸਤਿਕਾਰੇ ਹੋਏ ਸ਼ਬਦ ਹਨ, ਜੋ ਪੁਸਤਕ ਜਾਂ ਕਿਤਾਬ ਨੂੰ ਧਰਮ-ਭਾਵਨਾ ਨਾਲ ਜੋੜ ਕੇ ਪਾਵਨਤਾ ਦੀ ਪੱਧਰ ਉਤੇ ਲੈ ਜਾਂਦੇ ਹਨ। ਆਪਣੇ ਸਿਰੀ-ਰਾਗ ਦੀ ਰਚਨਾ ਵਿਚ ਗੁਰੂ ਨਾਨਕ ਸਾਹਿਬ ਨੇ ''ਪੋਥੀ ਪੁਰਾਣ ਕਮਾਈਐ'' ਦੇ ਸੰਕੇਤ ਰਾਹੀਂ ਸ਼ਾਸਤ੍ਰ ਦੀ ਸਿੱਖਿਆ ਗ੍ਰਹਿਣ ਕਰਨ ਦੀ ਸੇਧ ਦਿੱਤੀ। 'ਪੁਰਾਤਨ ਜਨਮ-ਸਾਖੀ' ਅਨੁਸਾਰ, ਗੁਰੂ ਨਾਨਕ ਦੇਵ ਨੇ ਆਪਣੀ ਬਾਣੀ ਦਾ ਸੰਗ੍ਰਹਿ ਤਿਆਰ ਕਰਵਾ ਕੇ ਗੁਰੂ ਅੰਗਦ ਦੇਵ ਨੂੰ ਸੌਂਪਿਆ ਸੀ, ਅਤੇ ਇਸ ਤਰ੍ਹਾਂ ਪੋਥੀਆਂ ਦੀ ਪਿਰਤ ਪਾਈ ਸੀ। ਗੁਰੂ ਅੰਗਦ ਦੁਆਰਾ ਗੁਰੂ ਨਾਨਕ ਦੇਵ ਦੀਆਂ ਜੀਵਨ-

ਸਾਖੀਆਂ ਲਿਖਵਾਣ ਦਾ ਜ਼ਿਕਰ ਵੀ ਆਉਂਦਾ ਹੈ। ਗੁਰੂ ਅਮਰਦਾਸ ਦੇ ਸਮੇਂ ਪੋਥੀਆਂ ਦੀ ਪ੍ਰਥਾ ਨੇ ਨਿਸ਼ਚਿਤ ਰੂਪ ਧਾਰਨ ਕੀਤਾ, ਜਦੋਂ ਗੋਇੰਦਵਾਲ ਵਿਖੇ ਪਹਿਲੇ ਤਿੰਨ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਰਚਨਾ ਨੂੰ ਦੋ (ਜਾਂ ਵਧੀਕ) ਪੋਥੀਆਂ ਵਿਚ ਸੰਕਲਿਤ ਕੀਤਾ ਗਿਆ। ਇਹ ਪੋਥੀਆਂ ਗੁਰੂ ਸਾਹਿਬ ਦੇ ਪੋਤਰੇ ਸਹੰਸਰ ਰਾਮ ਨੇ ਆਪਣੇ ਹੱਥੀਂ ਲਿਖੀਆਂ ਅਤੇ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਦਾ ਪਾਠ ਸੋਧਿਆ। ਇਨ੍ਹਾਂ ਵਿਚੋਂ ਦੂਜੀ ਪੋਥੀ ਦੇ ਇਕ ਪੰਨੇ ਉਤੇ, ਹਾਸ਼ੀਏ ਵਿਚ, ਭਾਈ ਜੇਠਾ (ਗੁਰੂ ਰਾਮਦਾਸ) ਜੀ ਦੇ ਹਸਤਾਖ਼ਰ ਵੀ ਦੇਖੇ ਗਏ ਹਨ।

ਗੋਇੰਦਵਾਲ ਵਾਲੀਆਂ ਇਹ ਪੋਥੀਆਂ, ਜੋ 'ਬਾਬਾ ਮੋਹਨ ਵਾਲੀਆਂ ਪੋਥੀਆਂ' ਕਰਕੇ ਪ੍ਰਸਿੱਧ ਹਨ, ਸੰਨ 1570-72 ਦੇ ਦੌਰਾਨ ਤਿਆਰ ਹੋਈਆਂ। ਇਨ੍ਹਾਂ ਪੋਥੀਆਂ ਵਿਚੋਂ ਹੀ ਗੁਰੂ ਅਰਜਨ ਦੇਵ ਨੂੰ "ਪੀਉ ਦਾਦੇ ਦਾ ਖਜਾਨਾ" ਖੋਲ੍ਹ ਕੇ ਦੇਖਣ ਦਾ ਅਵਸਰ ਹੋਇਆ, ਅਤੇ ਇਨ੍ਹਾਂ ਨੂੰ ਹੀ ਗੁਰੂ ਸਾਹਿਬ ਨੇ ਆਦਿ-ਗ੍ਰੰਥ ਬੀੜ ਦਾ ਇਕ ਵਿਸ਼ੇਸ਼ ਆਧਾਰ ਬਣਾਇਆ। ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ ਰਾਗਾਂ ਤੇ ਸ਼ਬਦਾਂ ਆਦਿਕ ਦੀ ਤਰਤੀਬ ਆਦਿ-ਗ੍ਰੰਥ ਵਾਲੀ ਨਹੀਂ। ਗੁਰੂ ਅਰਜਨ ਦੇਵ ਨੇ, ਸੰਪਾਦਕ ਹੋਣ ਦੇ ਨਾਤੇ, ਸ਼ਬਦਾਂ ਤੇ ਪਦਿਆਂ ਨੂੰ ਆਦਿ-ਗ੍ਰੰਥ ਸੰਬੰਧੀ ਕਾਇਮ ਕੀਤੀ ਵਿਉਂਤ ਅਨੁਸਾਰ ਨਵੇਂ ਕ੍ਰਮ ਵਿਚ ਰਖਿਆ, ਪੋਥੀਆਂ ਵਿਚ ਸ਼ਾਮਲ ਭਗਤ-ਬਾਣੀ ਦੇ ਕੁਝ ਸ਼ਬਦਾਂ ਨੂੰ ਆਦਿ-ਗ੍ਰੰਥ ਵਿਚ ਦਰਜ ਨਹੀਂ ਕੀਤਾ, ਅਤੇ ਕਈ ਜ਼ਰੂਰੀ ਸੋਧਾਂ ਵੀ ਕੀਤੀਆਂ। ਪੋਥੀਆਂ ਵਿਚ ਗੁਰੂ ਅਮਰਦਾਸ ਜੀ ਦੀ ਪੂਰੀ ਬਾਣੀ ਸੰਮਿਲਤ ਨਹੀਂ, ਆਦਿ-ਗ੍ਰੰਥ ਵਿਚ ਇਹ ਬਾਣੀ ਸਮੁੱਚੇ ਰੂਪ ਵਿਚ ਮੌਜੂਦ ਹੈ। ਗੁਰੂ ਰਾਮਦਾਸ ਜੀ ਦੀ ਰਚਨਾ ਪੋਥੀਆਂ ਵਿਚ ਹੋਣ ਦਾ ਪ੍ਰਸ਼ਨ ਹੀ ਨਹੀਂ ਸੀ, ਕਿਉਂਕਿ ਗੋਇੰਦਵਾਲ ਵਾਲੀਆਂ ਇਹ ਪੋਥੀਆਂ ਚੌਥੇ ਗੁਰੂ ਸਾਹਿਬ ਦੇ ਗੁਰ-ਗੱਦੀ ਉੱਤੇ ਬਿਰਾਜਣ ਤੋਂ ਪਹਿਲਾਂ ਮੁਕੰਮਲ ਹੋ ਚੁੱਕੀਆਂ ਸਨ।

ਜਦੋਂ ਗੁਰੂ ਅਰਜਨ ਦੇਵ ਜੀ ਨੇ ਬੀੜ ਤਿਆਰ ਕੀਤੀ, ਤਾਂ ਉਸ ਦਾ ਪਹਿਲਾ ਨਾਮ 'ਪੋਥੀ' ਸੀ। 'ਆਦਿ-ਗ੍ਰੰਥ' ਤੇ 'ਗੁਰੂ-ਗ੍ਰੰਥ' ਮਗਰੋਂ ਪ੍ਰਚਲਿਤ ਹੋਏ ਨਾਮ ਹਨ। ਇਹ ਵੀ ਜ਼ਿਕਰ ਆਇਆ ਹੈ ਕਿ ਬੀੜ ਤਿਆਰ ਕਰਨ ਤੋਂ ਪਹਿਲਾਂ ਇਸ ਦਾ ਇਕ ਮੁੱਢਲਾ (ਰਫ਼) ਖਰੜਾ ਲਿਖਿਆ ਗਿਆ, ਜਿਸ ਦੇ ਵੱਖ-ਵੱਖ ਭਾਗਾਂ ਨੂੰ ਗੁਰੂ ਅਰਜਨ ਦੇਵ ਨੇ ਆਪਣੇ ਹੱਥੀਂ 'ਸੁਧ' ਕੀਤਾ। ਇਸ ਖਰੜੇ ਨੂੰ ਵੀ 'ਪੋਥੀ' ਕਰਕੇ ਜਾਣਿਆ ਜਾਂਦਾ ਹੈ। ਸੰਪੂਰਨ ਬੀੜ ਦੀ ਲਿਖਾਈ ਭਾਈ ਗੁਰਦਾਸ ਦੇ ਹੱਥਾਂ ਦੀ ਕੀਤੀ ਹੋਈ ਹੈ, ਅਤੇ ਇਸ ਨੂੰ 'ਕਰਤਾਰਪੁਰ ਵਾਲੀ ਬੀੜ' ਕਿਹਾ ਜਾਂਦਾ ਹੈ। ਕਈ ਵਿਦਵਾਨਾਂ ਨੇ ਸ਼ੰਕਾ ਪ੍ਰਗਟਾਇਆ ਹੈ ਕਿ ਕਰਤਾਰਪੁਰ ਵਿਚ ਸੋਢੀ ਘਰਾਣੇ ਪਾਸ ਸੁਰਖਿਅਤ ਬੀੜ ਭਾਈ ਗੁਰਦਾਸ ਦੀ ਲਿਖੀ ਹੋਈ ਅਸਲ ਬੀੜ ਨਹੀਂ। ਕੁਝ ਸ਼ਰਧਾਲੂ ਅੰਮ੍ਰਿਤਸਰ ਦੇ ਹਰਿਮੰਦਰ ਵਿਚ ਸੰਭਾਲੀ ਹੋਈ ਇਕ ਹੱਥ-ਲਿਖਤ ਬੀੜ

ਨੂੰ ਭਾਈ ਗੁਰਦਾਸ ਵਾਲੀ ਆਦਿ-ਬੀੜ ਮੰਨਦੇ ਹਨ। ਮੂਲ-ਪੋਥੀਆਂ ਤੇ ਬੀੜਾਂ ਸੰਬੰਧੀ ਪੂਰਨ ਭਰੋਸੇ-ਯੋਗ ਤੇ ਨਿਰਣਾ-ਜਨਕ ਫੈਸਲਾ ਡੂੰਘੇਰੀ ਤੇ ਵਿਸ਼ਾਲ ਖੋਜ ਦਾ ਮੁਥਾਜ ਹੈ, ਜੋ ਕਿ ਸੰਬੰਧਿਤ ਸੰਸਥਾਵਾਂ, ਘਰਾਣਿਆਂ ਤੇ ਵਿਦਵਾਨਾਂ ਦੀ ਮਿਲਵਟਣ ਦੁਆਰਾ ਹੀ ਸੰਭਵ ਹੈ।

### 3. ਆਦਿ-ਗ੍ਰੰਥ ਦੀ ਵਿਉਂਤ

ਜਿਸ ਵਿਸਤ੍ਰਿਤ ਸਾਮਗ੍ਰੀ ਦੇ ਆਧਾਰ ਉਤੇ ਆਦਿ-ਗ੍ਰੰਥ ਦੀ ਪਹਿਲੀ ਬੀੜ ਤਿਆਰ ਕੀਤੀ ਗਈ, ਬਾਬਾ ਮੋਹਨ ਪਾਸੋਂ ਪ੍ਰਾਪਤ ਗੋਇੰਦਵਾਲ ਵਾਲੀਆਂ ਪੋਥੀਆਂ ਉਸ ਦਾ ਕੇਵਲ ਇਕ ਭਾਗ ਸੀ। ਗੁਰੂ ਅਮਰਦਾਸ ਦੀ ਬਾਣੀ ਦਾ ਕੁਝ ਹਿੱਸਾ, ਗੁਰੂ ਰਾਮਦਾਸ ਦੀ ਬਾਣੀ ਮੁਕੰਮਲ ਰੂਪ ਵਿਚ ਅਤੇ ਗੁਰੂ ਅਰਜਨ ਸਾਹਿਬ ਦੀ ਆਪਣੀ ਰਚਨਾ ਪੰਜਵੇਂ ਗੁਰੂ ਪਾਸ ਮੌਜੂਦ ਸੀ। ਜਿਨ੍ਹਾਂ ਸਿੱਖਾਂ, ਸ਼ਰਧਾਲੂਆਂ ਪਾਸ ਗੁਰਬਾਣੀ ਤੇ ਭਗਤ-ਬਾਣੀ ਦੀਆਂ ਨਕਲਾਂ ਪ੍ਰਾਪਤ ਸਨ, ਉਹ ਵੀ ਮੰਗਵਾ ਲਈਆਂ ਗਈਆਂ ਅਤੇ ਸਭਨਾਂ ਸਰੋਤਾਂ ਤੋਂ ਉਪਲਬਧ ਭਰਪੂਰ ਸਾਮਗ੍ਰੀ ਦਾ ਅਧਿਐਨ, ਇਸ ਦੀ ਛਾਣ-ਬੀਣ ਤੇ ਸੰਪਾਦਨਾ ਦਾ ਮਹਾਨ ਕਾਰਜ ਆਰੰਭਿਆ ਗਿਆ। ਸਭ ਤੋਂ ਪਹਿਲੀ ਗੱਲ "ਸੱਚੀ-ਬਾਣੀ" ਨੂੰ ਕੱਚੀ-ਬਾਣੀ ਤੋਂ ਨਿਖੇੜਨਾ ਸੀ। ਗੁਰੂ ਨਾਨਕ ਸਾਹਿਬ ਨੇ ਬਾਣੀ-ਰਚਨਾ ਸੋਲ੍ਹਵੀਂ ਸਦੀ ਵਿਚ ਕੀਤੀ ਸੀ, ਪਰ ਉਨ੍ਹਾਂ ਦੀ ਵਿਚਾਰਧਾਰਾ ਨਾਲ ਮੇਲ ਖਾਣ ਵਾਲੀ ਸੰਤਾਂ ਤੇ ਭਗਤਾਂ ਦੀ ਰਚਨਾ ਬਾਰ੍ਹਵੀਂ ਸਦੀ ਤੋਂ ਪ੍ਰਾਪਤ ਸੀ। ਗੁਰੂ ਅਰਜਨ ਦੇਵ ਨੇ ਸੰਪਾਦਕ ਦੇ ਅਧਿਕਾਰਾਂ ਦੀ ਵਰਤੋਂ ਕਰਦਿਆਂ, ਨਿਰਧਾਰਿਤ ਮਿਆਰਾਂ ਅਤੇ ਕਸਵਟੀਆ ਉੱਤੇ ਪੂਰੀ ਉਤਰਨ ਵਾਲੀ ਬਾਣੀ ਨੂੰ ਨਿਸ਼ਚਿਤ ਵਿਉਂਤ ਅਨੁਸਾਰ ਕ੍ਰਮ-ਬੱਧ ਕੀਤਾ ਅਤੇ ਬੀੜ ਵਿਚ ਚੜ੍ਹਾਇਆ।

ਆਦਿ-ਗ੍ਰੰਥ ਬੀੜ ਵਿਚ ਪਹਿਲੇ ਪੰਜ ਗੁਰੂ-ਵਿਅਕਤੀਆਂ ਦੀ ਬਾਣੀ ਤੋਂ ਛੁੱਟ, 15 ਸੰਤ-ਭਗਤਾਂ, 11 ਭੱਟ-ਕਵੀਆਂ ਅਤੇ 4 ਗੁਰੂ-ਘਰ ਦੇ ਨਿਕਟ-ਵਰਤੀਆਂ, ਰਬਾਬੀਆਂ ਦੀ ਰਚਨਾ ਸ਼ਾਮਲ ਕੀਤੀ ਗਈ। ਵਰਤਮਾਨ ਬੀੜ ਗੁਰੂ ਗ੍ਰੰਥ ਸਾਹਿਬ ਦਾ ਦੂਜਾ ਸੰਸਕਰਣ ਹੈ, ਜੋ ਦਸਮ ਗੁਰੂ ਦੁਆਰਾ ਤਿਆਰ ਹੋਇਆ, ਅਤੇ ਜਿਸ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਹੈ। ਮੂਲ-ਬੀੜ ਵਿਚ ਗੁਰੂ ਸਾਹਿਬਾਨ ਦੀ ਬਾਣੀ ਨੂੰ ਮਹਲਾ ਪਹਿਲਾ, ਦੂਜਾ, ਤੀਜਾ ਆਦਿ ਸੰਕੇਤ ਦੇ ਕੇ ਨਿਯਮਿਤ ਕ੍ਰਮ ਵਿਚ ਰੱਖਿਆ ਗਿਆ। ਭਗਤ-ਬਾਣੀ ਨੂੰ ਵੀ ਵਿਉਂਤ-ਬੱਧ ਤਰਤੀਬ ਦਿੱਤੀ ਗਈ, ਜਿਸ ਵਿਚ ਪਹਿਲਾ ਸਥਾਨ ਕਬੀਰ ਜੀ ਨੂੰ, ਦੂਜਾ ਨਾਮਦੇਵ, ਫਿਰ ਰਵਿਦਾਸ, ਰਾਮਾਨੰਦ, ਜੈਦੇਵ, ਤ੍ਰਿਲੋਚਨ, ਧੰਨਾ, ਸੈਣ, ਪੀਪਾ, ਭੀਖਨ, ਸਧਨਾ, ਪਰਮਾਨੰਦ, ਸੂਰਦਾਸ, ਬੇਣੀ ਤੇ ਸ਼ੇਖ ਫਰੀਦ ਨੂੰ ਦਿੱਤਾ ਗਿਆ। ਗੁਰੂ ਗੋਬਿੰਦ ਸਿੰਘ ਦੁਆਰਾ

ਸੰਪਾਦਿਤ ਦੂਜੀ (ਦਮਦਮੇ ਵਾਲੀ) ਬੀੜ ਵਿਚ, ਸਮੁੱਚੇ ਤੌਰ ਉੱਤੇ, ਇਸੇ ਸੰਪਾਦਕੀ ਵਿਉਂਤ ਦਾ ਅਨੁਸਰਣ ਕੀਤਾ ਗਿਆ।

ਵਰਤਮਾਨ ਛਾਪੇ ਦੀਆਂ ਬੀੜਾਂ 1430 ਪੰਨਿਆਂ ਉੱਤੇ ਸੰਮਿਲਤ ਹਨ। ਇਨ੍ਹਾਂ ਵਿਚੋਂ ਪਹਿਲੇ 13 ਪੰਨੇ ਨਿੱਤਨੇਮ ਦੀਆਂ ਬਾਣੀਆਂ (ਜਪੁ, ਰਹਰਾਸਿ, ਸੋਹਿਲਾ) ਨੂੰ ਅਰਪਿਤ ਹਨ। ਦੂਜਾ ਭਾਗ (14 ਤੋਂ 1352 ਪੰਨੇ ਤਕ) ਰਾਗ-ਬੱਧ ਬਾਣੀਆਂ, 31 ਸਿਰਲੇਖਾਂ ਅਧੀਨ ਉਪਲਬਧ ਹਨ। ਅੰਤਲਾ ਭਾਗ ਰਾਗ-ਮੁਕਤ ਬਾਣੀਆਂ ਦਾ ਹੈ (ਪੰਨਾ 1353 ਤੋਂ 1430), ਜਿਸ ਵਿਚ ਸਵੱਈਏ, ਸਲੋਕ ਅਤੇ ਕੁਝ ਫੁਟਕਲ ਰਚਨਾਵਾਂ ਸ਼ਾਮਲ ਹਨ। ਵਿਚਕਾਰਲਾ ਭਾਗ ਜਿਸ ਵਿਚ ਰਾਗ-ਬੱਧ ਬਾਣੀ ਪ੍ਰਾਪਤ ਹੈ, ਬੀੜ ਦਾ ਅਧਿਕ ਵਡੇਰਾ ਭਾਗ ਹੈ, ਜਿਸ ਦੀ ਤਰਤੀਬ ਆਪਣੇ ਆਪ ਵਿਚ ਸੰਪਾਦਕੀ-ਵਿਉਂਤ ਦਾ ਕ੍ਰਿਸ਼ਮਾ ਅਤੇ ਸੁੰਦਰ ਨਮੂਨਾ ਹੈ।

ਰਾਗ-ਯੁਕਤ ਬਾਣੀ, ਹਰ ਅਧਿਆਇ ਵਿਚ, ਪਦਿਆਂ, ਅਸ਼ਟਪਦੀਆਂ, ਵਿਸ਼ੇਸ਼ ਬਾਣੀਆਂ, ਛੰਤਾਂ ਤੇ ਵਾਰਾਂ ਵਿਚ ਵੰਡੀ ਹੋਈ ਹੈ। ਉਪਰੰਤ ਭਗਤ-ਬਾਣੀ ਨੂੰ ਰਖਿਆ ਗਿਆ ਹੈ। ਵਾਰਾਂ ਦੀਆਂ ਪਉੜੀਆਂ ਨਾਲ ਆਮ ਕਰਕੇ ਰਲਦੇ-ਮਿਲਦੇ ਭਾਵ ਦੇ ਸਲੋਕ ਟਾਂਕੇ ਗਏ ਹਨ, ਅਤੇ ਵਾਰਾਂ ਤੋਂ ਵੱਧਦੇ ਸਲੋਕ ਬੀੜ ਦੇ ਅੰਤਲੇ ਭਾਗ ਵਿਚ ਅੰਕਿਤ ਹਨ। ਪਰ ਪਦੇ ਨੂੰ, ਹਰ ਸ਼ਬਦ ਨੂੰ, ਹਰ ਅਧਿਆਇ ਨੂੰ ਅੰਕ-ਕ੍ਰਮ ਦਿੱਤਾ ਗਿਆ ਹੈ, ਜਿਸ ਨਾਲ ਸ਼ਬਦਾਂ, ਪਦਿਆਂ ਤੇ ਹਰ ਬਾਣੀਕਾਰ ਦੀ ਰਚਨਾ ਦਾ ਵੇਰਵਾ ਦਰਸਾਇਆ ਜਾ ਸਕਦਾ ਹੈ। ਇਹ ਅੰਕਨ-ਪ੍ਰਬੰਧ ਬੀੜ ਵਿਚ ਸੰਮਿਲਤ ਬਾਣੀ ਵਿਚ ਵਾਧੇ-ਘਾਟੇ ਦੀ ਸੰਭਾਵਨਾ ਨੂੰ ਰੱਦ ਕਰਦਾ ਹੈ। ਗ੍ਰੰਥ ਵਿਚ ਅਪਨਾਈ ਗਈ ਵਿਆਕਰਣ ਵਿਧੀ ਬਾਣੀ ਦੇ ਅਰਥ ਨਿਰਧਾਰਿਤ ਕਰਨ ਵਿਚ ਵਡਮੁੱਲੀ ਸਹਾਇਤਾ ਕਰਦੀ ਹੈ।

## 4. ਭਾਈ ਗੁਰਦਾਸ ਦੀ ਸੇਵਾ

ਆਦਿ-ਗ੍ਰੰਥ ਬੀੜ (ਪੋਥੀ ਸਾਹਿਬ) ਦੀ ਤਿਆਰੀ ਵਿਚ, ਗੁਰੂ ਅਰਜਨ ਦੇਵ ਤੋਂ ਬਿਨਾਂ, ਜੇਕਰ ਕਿਸੇ ਹੋਰ ਵਿਅਕਤੀ ਦੀ ਦੇਣ ਪ੍ਰਮਾਣਿਤ ਹੈ, ਤਾਂ ਉਹ ਭਾਈ ਗੁਰਦਾਸ ਸਨ। ਜਦੋਂ ਗੁਰੂ ਸਾਹਿਬ ਨੇ ਪੋਥੀ ਤਿਆਰ ਕਰਨ ਦੀ ਯੋਜਨਾ ਉਲੀਕੀ, ਤਾਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਭਾਈ ਗੁਰਦਾਸ ਨਾਲ ਹੀ ਮਨ ਦੀ ਗੱਲ ਸਾਂਝੀ ਕੀਤੀ। ਭਾਈ ਸਾਹਿਬ ਨੂੰ ਉਹ ਅਤਿਅੰਤ ਭਰੋਸੇ-ਯੋਗ ਨਿਕਟਵਰਤੀ ਸਮਝਦੇ ਸਨ; ਰਿਸ਼ਤੇ ਵਿਚੋਂ ਭਾਈ ਸਾਹਿਬ ਗੁਰੂ ਅਰਜਨ ਦੇਵ ਦੇ ਮਾਮਾ ਜੀ ਸਨ। ਪਰ ਵੱਡੀ ਗੱਲ ਇਹ ਵੀ ਸੀ ਕਿ ਭਾਈ ਗੁਰਦਾਸ ਅਤਿ ਸੁਲਝੇ ਹੋਏ ਵਿਦਵਾਨ, ਕਵੀ, ਧਰਮ-ਸ਼ਾਸਤ੍ਰੀ ਅਤੇ ਸੰਸਕ੍ਰਿਤ, ਫ਼ਾਰਸੀ ਦੇ ਗਿਆਤਾ ਸਨ। ਉਨ੍ਹਾਂ ਨੂੰ ਗੁਰਬਾਣੀ ਦੀ ਏਨੀ ਸੂਝ ਹੋ ਚੁੱਕੀ ਸੀ ਕਿ ਉਹ ਸੱਚੀ ਬਾਣੀ ਨੂੰ ਕੱਚੀ ਬਾਣੀ ਤੋਂ, ਕੇਵਲ ਉਚਾਰਨ ਸੁਣ ਕੇ, ਨਿਖੇੜ

ਲੈਂਦੇ ਸਨ। ਭਾਈ ਸਾਹਿਬ ਦੀ ਰਚਨਾ ਰਾਗ-ਬੱਧ ਨਹੀਂ, ਵਾਰਾਂ, ਕਬਿੱਤ ਤੇ ਸਵੱਈਆਂ ਦੇ ਕਾਵਿ-ਰੂਪਾਂ ਵਿਚ ਹੈ। ਗੁਰੂ ਸਾਹਿਬ ਨੇ ਇਸ ਰਚਨਾ ਨੂੰ ਗੁਰਬਾਣੀ ਦੀ 'ਕੁੰਜੀ' ਦਾ ਦਰਜਾ ਦੇ ਕੇ ਸਨਮਾਨਿਆ। ਜੇਕਰ ਗੁਰਬਾਣੀ ਰਹੱਸਮਈ ਆਵੇਸ਼ ਸੀ, ਤਾਂ ਭਾਈ ਗੁਰਦਾਸ ਦੀ ਰਚਨਾ ਇਸ ਆਵੇਸ਼ ਦੀ ਕਾਵਿਕ ਵਿਆਖਿਆ ਸੀ। ਵਿਦਵਾਨਾਂ ਨੇ ਭਾਈ ਗੁਰਦਾਸ ਨੂੰ ਸਿੱਖੀ ਦਾ ਪਹਿਲਾ ਵਿਆਖਿਆਕਾਰ ਪਰਵਾਨ ਕੀਤਾ ਹੈ। ਹਰਿਮੰਦਰ ਤੇ ਹੋਰ ਮੁੱਖ ਗੁਰਦੁਆਰਿਆਂ ਵਿਚ ਕੀਰਤਨ ਸਮੇਂ, ਗੁਰਬਾਣੀ ਦੇ ਨਾਲ ਭਾਈ ਗੁਰਦਾਸ ਦੀ ਰਚਨਾ ਵਿਚੋਂ ਪ੍ਰਮਾਣ ਦੇਣ ਦੀ ਪਰੰਪਰਾ ਜਾਰੀ ਹੈ।

ਗੁਰੂ ਅਰਜਨ ਸਾਹਿਬ ਨੇ ਬੀੜ ਦੀ ਤਿਆਰੀ ਲਈ ਬਾਬਾ ਮੋਹਨ ਵਾਲੀਆਂ ਪੋਥੀਆਂ ਪ੍ਰਾਪਤ ਕਰਨੀਆਂ ਜ਼ਰੂਰੀ ਸਮਝੀਆਂ। ਇਸ ਕਾਰਜ ਲਈ ਉਨ੍ਹਾਂ ਨੇ ਸਭ ਤੋਂ ਪਹਿਲਾਂ ਭਾਈ ਗੁਰਦਾਸ ਨੂੰ ਗੋਇੰਦਵਾਲ ਭੇਜਿਆ, ਅਤੇ ਫੇਰ ਭਾਈ ਬੁੱਢਾ ਜੀ ਨੂੰ। ਜਦੋਂ ਇਨ੍ਹਾਂ ਦੋਹਾਂ ਦੀ ਪੇਸ਼ ਨਾ ਗਈ, ਤਾਂ ਇਤਿਹਾਸ ਦੀ ਗਵਾਹੀ ਅਨੁਸਾਰ, ਗੁਰੂ ਜੀ ਆਪ ਬਾਬਾ ਮੋਹਨ ਪਾਸ ਪੁੱਜੇ, ਤੇ ਉਨ੍ਹਾਂ ਨੂੰ ਪੋਥੀਆਂ ਉਧਾਰੀਆਂ ਦੇਣ ਲਈ ਪ੍ਰੇਰ ਲਿਆ। ਬੜੇ ਅਦਬ ਨਾਲ, ਇਕ ਪਾਲਕੀ ਵਿਚ ਰੱਖ ਕੇ, ਇਹ ਪੋਥੀਆਂ ਗੁਰੂ ਸਾਹਿਬ ਨੇ, ਭਾਈ ਗੁਰਦਾਸ ਤੇ ਭਾਈ ਬੁੱਢਾ ਦੇ ਸਾਥ ਵਿਚ ਅੰਮ੍ਰਿਤਸਰ ਲਿਆਂਦੀਆਂ। ਰਾਮਸਰ ਵਾਲੇ ਰਮਣੀਕ ਤੇ ਇਕਾਂਤ ਸਥਾਨ ਉੱਤੇ, ਸਰੋਵਰ ਦੇ ਕਿਨਾਰੇ, ਸਾਰੀ ਸਾਮਗ੍ਰੀ ਨੂੰ ਜਮ੍ਹਾਂ ਕਰ ਕੇ, ਭਾਈ ਗੁਰਦਾਸ ਦੀ ਸਹਾਇਤਾ ਨਾਲ, ਛਾਣ-ਛੀਣ ਕੀਤੀ ਗਈ। ਉਪਰੰਤ ਗੁਰੂ ਸਾਹਿਬ ਨੇ, ਆਪਣੀ ਸੰਪਾਦਕੀ ਵਿਉਂਤ ਅਨੁਸਾਰ, ਬੀੜ ਦੀ ਰਚਨਾ ਆਰੰਭ ਕੀਤੀ। ਉਹ ਇਕ-ਇਕ ਪੰਕਤੀ ਬੋਲਦੇ ਜਾਂਦੇ ਅਤੇ ਭਾਈ ਗੁਰਦਾਸ ਲਿਖਦੇ ਜਾਂਦੇ। ਇੰਜ ਸਾਰੀ ਪੋਥੀ ਦੀ ਕਿਤਾਬਤ ਭਾਈ ਸਾਹਿਬ ਨੇ ਆਪਣੇ ਹੱਥੀਂ ਕੀਤੀ। ਸ਼ਬਦ-ਜੋੜ ਬਾਣੀ ਦੇ ਵਿਆਕਰਣ ਅਨੁਸਾਰ ਰੱਖੇ ਅਤੇ ਪਦਿਆਂ, ਸ਼ਬਦਾਂ ਦਾ ਅੰਕਨ-ਪ੍ਰਬੰਧ, ਗਿਣੀ-ਮਿੱਥੀ ਵਿਉਂਤ ਅਨੁਸਾਰ, ਸਮੁੱਚੀ ਬੀੜ ਵਿਚ ਕਾਇਮ ਰੱਖਿਆ। ਇਸ ਤਰ੍ਹਾਂ, ਆਦਿ-ਗ੍ਰੰਥ ਨਾਲ ਭਾਈ ਗੁਰਦਾਸ ਦਾ ਨਾਮ ਸਦਾ ਲਈ ਜੁੜ ਗਿਆ, ਚਾਹੇ ਇਸ ਦੇ ਸੰਪਾਦਕ ਗੁਰੂ ਅਰਜਨ ਆਪ ਸਨ।

ਭਾਈ ਗੁਰਦਾਸ, ਕਾਤਬ, ਕਵੀ ਤੇ ਪ੍ਰਬੰਧਕ ਹੋਣ ਤੋਂ ਸਿਵਾ, ਸਿਰਕੱਢ ਪ੍ਰਚਾਰਕ ਵੀ ਸਨ। ਉਹ ਆਗਰੇ ਕਈ ਸਾਲ ਗੁਰੂ ਨਾਨਕ ਦੇ ਦਰਸਾਏ ਮਾਰਗ ਤੇ ਬਾਣੀ ਦਾ ਸੰਚਾਰ ਕਰਦੇ ਰਹੇ ਸਨ, ਅਤੇ ਗੁਰੂ ਅਰਜਨ ਦੇ ਗੁਰਗੱਦੀ ਉੱਤੇ ਬਿਰਾਜਣ ਤੋਂ ਜਲਦੀ ਮਗਰੋਂ ਅੰਮ੍ਰਿਤਸਰ ਵਾਪਸ ਪੁੱਜੇ ਸਨ। ਗੁਰੂ ਹਰਿਗੋਬਿੰਦ ਦੇ ਸਮੇਂ ਉਨ੍ਹਾਂ ਦਾ ਦੇਹਾਂਤ ਹੋਇਆ। ਉਨ੍ਹਾਂ ਦੀ ਕਾਵਿ-ਰਚਨਾ ਵਿਚ ਛੇ ਗੁਰੂਆਂ ਦਾ ਵਰਣਨ ਹੈ। ਗੁਰੂ ਅਰਜਨ ਦੇਵ ਦੀ ਹਰ ਵਿਉਂਤਕਾਰੀ ਵਿਚ ਉਨ੍ਹਾਂ ਨੇ ਭਰਵਾਂ ਸਾਥ ਦਿੱਤਾ, ਮਸ਼ਵਰੇ ਕੀਤੇ ਅਤੇ ਔਖੇ ਹੋਏ ਕਾਰਜਾਂ ਨੂੰ ਸਿਰੇ ਚੜ੍ਹਾਇਆ। ਕੱਚੀ ਬਾਣੀ ਉਨ੍ਹਾਂ

ਦਿਨਾਂ ਵਿਚ ਚੋਖੀ ਪ੍ਰਚਲਿਤ ਹੋ ਰਹੀ ਸੀ, 'ਮੀਣਿਆਂ' ਨੇ ਆਪਣਾ 'ਗ੍ਰੰਥ' ਵੀ ਕਾਇਮ ਕਰ ਲਿਆ ਸੀ, ਜਿਸ ਕਾਰਨ ਗੁਰੂ ਅਰਜਨ ਦੇਵ ਨੇ "ਸਾਚੀ ਰਾਖੋ, ਝੂਠਾ ਪੇਲੋਂ" ਦੀ ਰਵਾਇਤ ਅਨੁਸਾਰ, ਸ਼ੁੱਧ ਰੂਪ ਵਿਚ ਗੁਰੂ-ਬਾਣੀ ਅਤੇ ਚੋਣਵੀਂ ਭਗਤ-ਬਾਣੀ ਨੂੰ ਭਾਈ ਗੁਰਦਾਸ ਦੀ ਮਿਲਵਰਤਣ ਰਾਹੀਂ ਸੰਕਲਿਤ ਕਰ ਦਿੱਤਾ ਅਤੇ ਆਪਣੀ ਮੋਹਰ ਲਾ ਦਿੱਤੀ। ਇਹ ਸਿੱਕੇਬੰਦ ਪੋਥੀ 'ਆਦਿ-ਗ੍ਰੰਥ' ਬੀੜ ਸੀ।

## 5. ਭਾਈ ਬੰਨੋ ਵਾਲੀ ਬੀੜ

ਆਦਿ-ਗ੍ਰੰਥ ਦੀ ਬੀੜ ਸੰਪੂਰਨ ਹੋਣ ਉੱਤੇ ਸਿੱਖ ਸੰਗਤਾਂ ਨੇ ਬੜੀ ਖੁਸ਼ੀ ਮਨਾਈ। ਬੰਸਾਵਲੀ ਨਾਮੇ ਅਨੁਸਾਰ ਇਹ ਕਾਰਜ ਸੰਨ 1601 ਵਿਚ ਪੂਰਾ ਹੋਇਆ, ਜਦ ਕਿ ਪ੍ਰਚਲਿਤ ਰਵਾਇਤ ਅਨੁਸਾਰ ਇਹ 1604 ਦਾ ਸਾਲ ਸੀ। ਬੀੜ ਦਾ ਪ੍ਰਕਾਸ਼ ਕਰਨ ਤੋਂ ਪਹਿਲਾਂ ਇਸ ਦੀ ਜਿਲਦ ਬੰਨ੍ਹਣੀ ਜ਼ਰੂਰੀ ਸੀ। ਪਰੰਪਰਾ ਅਨੁਸਾਰ, ਜਿਲਦਬੰਦੀ ਕਰਵਾਉਣ ਦਾ ਕੰਮ ਭਾਈ ਬੰਨੋ ਨੂੰ ਸੌਂਪਿਆ ਗਿਆ, ਅਤੇ ਬੀੜ ਦੇ ਪੱਤਰੇ ਅੰਮ੍ਰਿਤਸਰ ਤੋਂ ਲਾਹੌਰ ਲਿਜਾਏ ਗਏ। ਇਕ ਸਰੋਤ ਅਨੁਸਾਰ ਭਾਈ ਬੰਨੋ ਬੀੜ ਨੂੰ ਪਹਿਲਾਂ ਆਪਣੇ ਪਿੰਡ ਖਾਰਾ (ਮਾਂਗਟ) ਲੈ ਗਿਆ। ਕਿਹਾ ਜਾਂਦਾ ਹੈ ਕਿ ਰਸਤੇ ਵਿਚ ਭਾਈ ਜੀ ਨੇ ਬਹੁਤ ਸਾਰੇ ਕਾਤਬ ਲਗਾ ਕੇ ਬੀੜ ਦਾ ਇਕ ਉਤਾਰਾ ਤਿਆਰ ਕਰ ਲਿਆ, ਜੋ ਕਿ 'ਸੰਗਤ' ਦੇ ਲਾਭ ਲਈ ਸੀ। ਜਦੋਂ ਦੋ ਬੀੜਾਂ ਦੀਆਂ ਜਿਲਦਾਂ ਗੁਰੂ ਸਾਹਿਬ ਨੇ ਦੇਖੀਆਂ, ਤਾਂ ਉਨ੍ਹਾਂ ਨੂੰ ਕੁਝ ਹੈਰਾਨੀ ਹੋਈ, ਪਰ ਉਨ੍ਹਾਂ ਨੇ ਭਾਈ ਬੰਨੋ ਵਾਲੀ ਬੀੜ ਨੂੰ ਵੀ ਪਰਵਾਨਗੀ ਦੇ ਦਿੱਤੀ ਅਤੇ ਇਸ ਦੇ ਇਕ ਪੰਨੇ ਉੱਤੇ ਆਪਣੇ ਹੱਥੀਂ ਮੂਲ-ਮੰਤਰ ਅੰਕਿਤ ਕਰ ਦਿੱਤਾ। ਇਸ ਦਾ ਨਾਮ 'ਖਾਰੇ ਵਾਲੀ ਮਿਸਲ' ਜਾਂ 'ਖਾਰੀ ਬੀੜ' ਪ੍ਰਸਿੱਧ ਹੋ ਗਿਆ। ਇਹ ਵੀ ਕਿਹਾ ਜਾਂਦਾ ਹੈ ਕਿ ਬੰਨੋ ਵਾਲੀ ਬੀੜ ਵਿਚ ਕੁਝ ਸ਼ਬਦਾਂ ਦਾ ਵਾਧਾ ਕੀਤਾ ਗਿਆ, ਜੋ ਗੁਰੂ ਅਰਜਨ ਦੇਵ ਨੇ ਪਰਵਾਨ ਨਾ ਕੀਤੇ। ਸਾਖੀਕਾਰਾਂ ਨੇ ਅਜਿਹੀ ਵਾਧੂ ਬਾਣੀ ਵਿਚ ਮੀਰਾਂਬਾਈ ਦਾ ਇਕ ਭਜਨ, ਸੂਰਦਾਸ ਦਾ ਪੂਰਾ ਪਦਾ (ਇਕ ਪੰਕਤੀ ਦੀ ਥਾਂ), "ਜਿਤ ਦਰ ਲਖ ਮੁਹੰਮਦਾ" ਵਾਲੇ ਤਿੰਨ ਸਲੋਕ, "ਬਾਇ ਆਤਸ਼ ਆਬ ਖਾਕ" ਵਾਲੇ ਸੋਲਾਂ ਸਲੋਕ, "ਰਤਨਮਾਲਾ" ਦੇ ਪੰਜੀ ਪਦੇ ਅਤੇ ਵਾਰਤਕ-ਰਚਨਾ "ਰਾਹ-ਮੁਗਾਮ" ਆਦਿਕ ਗਿਣਾਏ ਹਨ।

ਪ੍ਰੋਫੈਸਰ ਸਾਹਿਬ ਸਿੰਘ ਦਾ ਵਿਚਾਰ ਹੈ ਕਿ ਬੀੜ ਦੀ ਜਿਲਦਬੰਦੀ ਅੰਮ੍ਰਿਤਸਰ ਵਿਚ ਹੀ ਹੋਈ, ਨਾ ਕਿ ਲਾਹੌਰ। ਭਾਈ ਬੰਨੋ ਨੂੰ ਬੀੜ ਦੇ ਪੱਤਰੇ ਲਾਹੌਰ ਲੈ ਜਾਣ ਦੀ ਆਗਿਆ ਵਾਲੀ ਸਾਖੀ ਫ਼ਰਜ਼ੀ ਹੈ। ਅਤੇ ਭਾਈ ਬੰਨੋ ਵਾਲੀ ਬੀੜ ਵਿਚ ਫਾਲਤੂ ਰਚਨਾਵਾਂ ਦਾ ਵਾਧਾ ਕਾਫ਼ੀ ਮਗਰੋਂ*, ਸਿੱਖ ਭਾਈਚਾਰੇ ਦੇ ਦੋਖੀਆਂ ਵਲੋਂ ਕੀਤਾ ਗਿਆ। ਜੇਕਰ ਵਿਦਵਾਨ ਖੋਜਕਾਰਾਂ ਦੇ ਅਨੁਮਾਨਿਤ ਸਿੱਟਿਆਂ ਨੂੰ ਧਿਆਨ ਵਿਚ

ਰੱਖੀਏ, ਤਾਂ ਰਵਾਇਤੀ 'ਤੱਥਾਂ' ਨਾਲ ਇਨ੍ਹਾਂ ਦੇ ਕਈ ਵਿਰੋਧ ਸਾਹਮਣੇ ਆਉਂਦੇ ਹਨ। ਇਹ ਵੀ ਠੀਕ ਹੈ ਕਿ ਵਿਦਵਾਨਾਂ ਦੀ ਪਰਸਪਰ ਸੰਮਤੀ ਨਹੀਂ। ਕੁਝ ਖੋਜੀਆਂ ਨੇ ਕਰਤਾਰਪੁਰੀ ਬੀੜ ਨੂੰ ਭਾਈ ਗੁਰਦਾਸ ਦੀ ਹੱਥ-ਲਿਖਤ ਪਰਵਾਨ ਕੀਤਾ ਹੈ, ਕੁਝ ਹੋਰਨਾਂ ਨੇ ਇਸ ਬਾਰੇ ਕਿੰਤੂ ਕੀਤੇ ਹਨ। ਭਾਈ ਬੰਨੋ ਵਾਲੀ 'ਅਸਲ' ਬੀੜ ਕਿੱਥੇ ਹੈ ?—ਇਸ ਪ੍ਰਸ਼ਨ ਉਤੇ ਵੀ ਮਤ-ਭੇਦ ਹੈ। ਦਮਦਮਾ ਸਾਹਿਬ ਵਾਲੀ ਗੁਰੂ ਗ੍ਰੰਥ-ਬੀੜ ਵੀ ਮੂਲ-ਰੂਪ ਵਿਚ ਪ੍ਰਾਪਤ ਨਹੀਂ।

1947 ਦੇ ਬਟਵਾਰੇ ਤੋਂ ਪਿੱਛੋਂ ਖਾਰਾ ਮਾਂਗਟ ਵਾਲੀ ਬੀੜ ਅੰਮ੍ਰਿਤਸਰ ਲੈ ਆਂਦੀ ਗਈ। ਪ੍ਰੋਫੈਸਰ ਪ੍ਰੀਤਮ ਸਿੰਘ ਨੇ 1981-82 ਦੇ ਦੌਰਾਨ ਇਸ ਬੀੜ ਦੇ ਦਰਸ਼ਨ ਕਾਨਪੁਰ ਦੇ ਗੁਰਦੁਆਰਾ ਭਾਈ ਬੰਨੋਂ ਸਾਹਿਬ ਜਾ ਕੇ ਕੀਤੇ, ਜਿੱਥੇ ਕਿ ਜੁਲਾਈ 1975 ਤੋਂ ਇਸ ਨੂੰ ਪੱਕੇ ਤੌਰ ਉੱਤੇ ਸਥਾਪਿਤ ਕੀਤਾ ਗਿਆ। ਖਾਰਾ ਮਾਂਗਟ ਦੇ ਕੁਝ ਪਰਿਵਾਰ ਕਾਨਪੁਰ ਆ ਕੇ ਵੱਸ ਗਏ ਸਨ, ਅਤੇ ਉਨ੍ਹਾਂ ਦਾ ਦਾਅਵਾ ਹੈ ਕਿ ਉੱਥੇ ਸੰਭਾਲੀ ਹੋਈ ਬੀੜ ਭਾਈ ਬੰਨੋ ਵਾਲੀ ਅਸਲ ਬੀੜ ਹੈ, ਜੋ ਗੁਰੂ ਅਰਜਨ ਦੇਵ ਦੇ ਜੀਵਨ-ਕਾਲ ਵਿਚ ਤਿਆਰ ਹੋਈ। ਪ੍ਰੋ. ਪ੍ਰੀਤਮ ਸਿੰਘ ਦੇ ਵਿਸਤ੍ਰਿਤ ਅਧਿਐਨ ਤੋਂ ਜੋ ਸਿੱਟੇ ਨਿਕਲੇ, ਉਨ੍ਹਾਂ ਅਨੁਸਾਰ ਇਹ ਬੀੜ 'ਭਾਈ ਬੰਨੋ ਵਾਲੀ' ਮੰਨਣ ਵਿਚ ਕਠਿਨਾਈਆਂ ਹਨ, ਅਤੇ ਜਾਪਦਾ ਹੈ ਕਿ ਇਹ ਉਸ ਦੀ ਨਕਲ ਹੈ, ਪਰ ਬਿਲਕੁਲ ਪੂਰੀ-ਸੂਰੀ ਨਕਲ ਵੀ ਨਹੀਂ। ਪਰੰਪਰਾ ਅਨੁਸਾਰ, ਬੰਨੋ ਵਾਲੀ ਬੀੜ ਉੱਤੇ ਗੁਰੂ ਅਰਜਨ ਦੇਵ ਦੇ ਹਸਤਾਖਰ ਮੌਜੂਦ ਸਨ, ਪਰ ਕਾਨਪੁਰੀ ਬੀੜ ਉੱਤੇ ਮੂਲ-ਮੰਤਰ ਦੀ ਲਿਖਤ ਗੁਰੂ ਹਰਿਗੋਬਿੰਦ ਜੀ ਦੀ ਸਿੱਧ ਹੁੰਦੀ ਹੈ। ਕਾਨਪੁਰ ਵਾਲੇ ਖਰੜੇ ਵਿਚ ਚਾਰ-ਪੰਜ ਲਿਖਾਰੀਆਂ ਦੀ ਕਿਤਾਬਤ ਸਹੀ ਹੁੰਦੀ ਹੈ, ਜਿਨ੍ਹਾਂ ਵਿਚੋਂ ਇਕ-ਦੋ ਨੇ ਕਈ ਸਤਰਾਂ ਮੂਲ-ਲਿਖਤ ਵਿਚ ਜੋੜ ਕੇ ਨਵੀਂ ਮਿਲਾਵਟ ਕਰ ਦਿੱਤੀ ਹੈ। ਇਹ ਠੀਕ ਹੈ ਕਿ ਕਾਨਪੁਰ ਵਾਲਾ ਉਤਾਰਾ ਆਪਣੇ-ਆਪ ਵਿਚ ਇਕ ਪ੍ਰਾਚੀਨ ਸਰੋਤ ਹੈ, ਅਤੇ ਭਾਈ ਬੰਨੋ ਵਾਲੀ ਬੀੜ ਦੇ ਇਤਿਹਾਸ ਉੱਤੇ ਵੱਡਮੁਲੀ ਜਾਣਕਾਰੀ ਪ੍ਰਦਾਨ ਕਰਦਾ ਹੈ।

ਅਧਿਆਇ 7

# ਬਾਣੀ ਰਚਨਾ : ਸ਼ੈਲੀ ਤੇ ਸੰਦੇਸ਼

## 1. ਬਾਣੀ ਤੇ ਰਾਗ ਦਾ ਸੁਮੇਲ

ਗੁਰੂ ਗ੍ਰੰਥ-ਬਾਣੀ ਨੂੰ ਆਦਿ-ਬੀੜ ਵਿਚ ਵਿਉਂਤਣ ਵੇਲੇ ਗੁਰੂ ਅਰਜਨ ਦੇਵ ਨੇ 'ਰਾਗ' ਨੂੰ ਮੁੱਖ-ਆਧਾਰ ਬਣਾਇਆ। ਬੀੜ ਵਿਚ ਸੰਮਿਲਤ ਬਾਣੀ ਦਾ ਵਡੇਰਾ ਭਾਗ 31 ਸਿਰਲੇਖਾਂ ਅਧੀਨ ਪ੍ਰਾਪਤ ਹੈ। ਰਾਗ ਜੈਜਾਵੰਤੀ ਵਿਚ ਰਚੀ ਹੋਈ ਬਾਣੀ ਗੁਰੂ ਤੇਗ਼ ਬਹਾਦਰ ਦੀ ਹੈ, ਜੋ ਦੂਜੀ ਬੀੜ ਵਿਚ ਸ਼ਾਮਲ ਹੋਈ। ਸਿਰੀ ਰਾਗ ਤੋਂ ਲੈ ਕੇ ਪ੍ਰਭਾਤੀ ਤਕ ਤੀਹ ਰਾਗਾਂ ਦੇ ਸਿਰਲੇਖ ਗੁਰੂ ਅਰਜਨ ਦੇਵ ਦੇ ਦਿੱਤੇ ਹੋਏ ਹਨ ਅਤੇ ਇਨ੍ਹਾਂ ਸਾਰਿਆਂ ਵਿਚ ਮਹਲਾ ਪੰਜਵਾਂ ਦੀ ਬਾਣੀ ਪ੍ਰਾਪਤ ਹੈ। ਗੁਰੂ ਰਾਮਦਾਸ ਦੀ ਰਚਨਾ 29 ਰਾਗ-ਸਿਰਲੇਖਾਂ ਅਧੀਨ ਹੈ, ਗੁਰੂ ਨਾਨਕ ਦੇਵ ਤੇ ਗੁਰੂ ਅਮਰਦਾਸ ਦੀ ਬਾਣੀ 19 ਤੇ 17 ਸਿਰਲੇਖਾਂ ਅਧੀਨ। ਭਗਤਾਂ ਵਿਚੋਂ ਨਾਮਦੇਵ, ਕਬੀਰ ਤੇ ਰਵਿਦਾਸ ਨੇ ਸਭ ਤੋਂ ਵਧੀਕ ਰਾਗਾਂ ਵਿਚ ਰਚਨਾ ਕੀਤੀ ਹੈ। ਬਾਣੀ 'ਕਾਵਿ' ਦਾ ਇਕ ਸਰੂਪ ਹੋਣ ਦੇ ਨਾਤੇ ਕੋਮਲ ਕਲਾ ਹੈ, ਅਤੇ ਰਾਗ 'ਸੰਗੀਤ' ਦੇ ਅੰਤਰਗਤ ਇਕ ਹੋਰ ਕੋਮਲ ਕਲਾ ਹੈ। ਰਾਗਬੱਧ ਬਾਣੀ ਦੋ ਕਲਾਵਾਂ ਦਾ ਸੰਗਮ ਹੋਣ ਕਰਕੇ, ਜਦੋਂ ਨਿਰਧਾਰਿਤ ਵਿਧੀਆਂ (ਰੀਤਾਂ) ਅਨੁਸਾਰ ਗਾਇਨ ਕੀਤੀ ਜਾਂਦੀ ਹੈ, ਇਸ ਦਾ ਸੁਹਜਾਤਮਕ ਪ੍ਰਭਾਵ ਅਤਿ ਡੂੰਘਾ ਤੇ ਪ੍ਰਬਲ ਹੋ ਜਾਂਦਾ ਹੈ। ਬਾਣੀ ਕੇਵਲ ਪੜ੍ਹਨ-ਸੁਣਨ ਤਕ ਹੀ ਸੀਮਿਤ ਨਹੀਂ, "ਗੁਰਬਾਣੀ ਗਾਵਹੁ ਭਾਈ" ਦੇ ਆਦੇਸ਼ ਅਨੁਸਾਰ ਇਸ ਦਾ ਸ਼ਬਦ-ਗਾਇਨ (ਕੀਰਤਨ) ਸਿੱਖ ਜੀਵਨ-ਜਾਚ ਤੇ ਪਰੰਪਰਾ ਦਾ ਵਿਸ਼ੇਸ਼ ਅੰਗ ਹੈ।

ਗੁਰੂ ਸਾਹਿਬਾਨ ਨੇ ਭਗਤੀ ਲਹਿਰ ਦੁਆਰਾ ਪ੍ਰਚਲਿਤ ਵਿਧੀ ਨੂੰ ਅਪਨਾਂਦਿਆਂ ਬਾਣੀ-ਰਚਨਾ ਉਤੇ 'ਰਾਗ' ਦਾ ਸੰਕੇਤ ਦੇਣ ਦੀ ਲੀਹ ਨੂੰ ਅੱਗੇ ਤੋਰਿਆ। ਵੈਸੇ ਇਹ ਪ੍ਰਥਾ ਹੋਰ ਵੀ ਪੁਰਾਣੀ ਹੈ। ਭਗਤ ਜੈਦੇਵ, ਜਿਸ ਦੀ ਰਚਨਾ ਗੁਰੂ ਗ੍ਰੰਥ ਸਾਹਿਬ

ਵਿਚ ਪ੍ਰਾਪਤ ਹੈ, ਆਪਣੇ ਸੰਸਕ੍ਰਿਤ ਕਾਵਿ 'ਗੀਤ ਗੋਵਿੰਦ' (12ਵੀਂ ਸਦੀ) ਵਿਚ ਰਾਗ ਨੂੰ ਸਿਰਲੇਖ ਵਜੋਂ ਵਰਤਦਾ ਹੈ। ਗੁਰੂ ਨਾਨਕ ਦੇਵ ਨੂੰ ਸੰਗੀਤ ਦੀ ਡੂੰਘੀ ਸੂਝ ਸੀ, ਤੇ ਇਸ ਨਾਲ ਪ੍ਰੀਤ ਵੀ। ਰਬਾਬੀ ਮਰਦਾਨਾ ਨੇ ਉਨ੍ਹਾਂ ਦਾ ਉਮਰ-ਭਰ ਸਾਥ ਨਿਭਾਇਆ। ਗੁਰੂ ਅਰਜਨ ਦੇਵ ਆਪ ਸਰੰਦਾ ਵਜਾ ਕੇ ਕੀਰਤਨ ਕਰਦੇ ਸਨ। ਉਨ੍ਹਾਂ ਨੇ ਬਾਣੀ ਦੀ ਸੰਪਾਦਨਾ ਕਰਨ ਵੇਲੇ ਸੰਗੀਤ ਦੀਆਂ ਬਰੀਕੀਆਂ ਰਾਗ, ਉਪਰਾਗ, ਸੰਯੁਕਤ ਰਾਗ; ਤਾਲ ਤੇ ਘਰ; ਵਾਰਾਂ ਤੇ ਧੁਨੀਆਂ; ਟੇਕ ਤੇ ਰਹਾਉ; ਲੋਕ-ਧਾਰਨਾਵਾਂ ਤੇ ਧੁਨਾਂ (ਘੋੜੀਆਂ, ਬਾਰਾਮਾਹੇ, ਅਲਾਹੁਣੀਆਂ, ਸੱਦ ਆਦਿਕ) ਨੂੰ ਧਿਆਨ ਵਿਚ ਰਖਿਆ। ਇਸ ਸਭ ਦਾ ਮਨੋਰਥ ਸ਼ਬਦ ਨੂੰ ਸੰਗੀਤ ਦੇ ਮਾਧਿਅਮ ਰਾਹੀਂ ਜਿਗਿਆਸੂ ਦੇ ਹਿਰਦੇ ਵਿਚ ਵਸਾਉਣਾ ਸੀ। ਸਿੱਖ ਸੰਗੀਤ ਵਿਚ ਪ੍ਰਧਾਨਤਾ ਸ਼ਬਦ ਦੀ ਹੈ; ਸੰਗੀਤ ਨੂੰ ਸੰਗੀਤ ਦੀ ਖ਼ਾਤਿਰ ਨਹੀਂ ਵਰਤਿਆ ਜਾਂਦਾ; ਨਾ ਹੀ ਭੜਕਾਊ, ਉਕਸਾਊ ਤੇ ਉਤੇਜਕ ਕਿਸਮ ਦੇ ਰਾਗਾਂ ਤੇ ਧਾਰਨਾਵਾਂ ਨੂੰ ਵਰਤੋਂ ਵਿਚ ਲਿਆਂਦਾ ਗਿਆ ਹੈ। ਗੁਰੂ ਗ੍ਰੰਥ ਬੀੜ ਦੇ ਅੰਤ ਵਿਚ ਅੰਕਿਤ 'ਰਾਗਮਾਲਾ' ਦੇ 6 ਰਾਗ, 30 ਰਾਗਣੀਆਂ ਅਤੇ 48 ਰਾਗ-ਪੁੱਤਰ (ਕੁੱਲ 84) ਸਾਰੇ ਬਾਣੀ-ਰਚਨਾ ਹਿਤ ਪ੍ਰਯੋਗ ਵਿਚ ਨਹੀਂ ਲਿਆਂਦੇ ਗਏ। 'ਰਾਗਣੀ' ਕੋਈ ਵੀ ਬਾਣੀ ਵਿਚ ਨਹੀਂ ਵਰਤੀ ਗਈ, 31 ਸਿਰਲੇਖ ਸਾਰੇ 'ਰਾਗ' ਹਨ।

ਸੰਗੀਤ ਦੇ ਮਾਹਿਰਾਂ ਨੇ ਗੁਰੂ ਗ੍ਰੰਥ-ਬਾਣੀ ਦਾ ਰਾਗਾਂ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨ ਉਪਰੰਤ, ਇਹ ਸਿੱਟਾ ਕਢਿਆ ਹੈ ਕਿ ਗੁਰਬਾਣੀ ਤੇ ਭਗਤ-ਬਾਣੀ ਵਿਚ ਵਰਤੇ ਗਏ ਰਾਗਾਂ ਦੀ ਗਿਣਤੀ ਕੇਵਲ 31 ਨਹੀਂ। 'ਆਸਾ' ਸਿਰਲੇਖ ਅਧੀਨ, 'ਆਸਾਵਰੀ' ਰਾਗ ਨੂੰ ਸੁਤੰਤਰ ਰੂਪ ਵਿਚ ਵਰਤਿਆ ਗਿਆ ਹੈ। ਇਸੇ ਤਰ੍ਹਾਂ, 'ਗਉੜੀ' ਰਾਗ ਦਾ ਸਿਰਲੇਖ ਦੇ ਕੇ, ਇਸ ਦੇ ਅਧੀਨ ਗਉੜੀ, ਗਉੜੀ ਪੂਰਬੀ ਦੀਪਕੀ, ਗਉੜੀ ਗੁਆਰੇਰੀ, ਗਉੜੀ ਬੈਰਾਗਣ ਆਦਿ ਉਪ-ਲੇਖ ਦਿੱਤੇ ਹਨ, ਅਤੇ ਇਨ੍ਹਾਂ ਵਿਚ ਰਚੇ ਗਏ ਸ਼ਬਦਾਂ ਪਦਿਆਂ ਦੇ ਅੰਕ ਵੀ ਵਖਰੇ ਅੰਕਿਤ ਹਨ। ਹਿੰਡੋਲ ਤੇ ਵਿਭਾਸ ਰਾਗਾਂ ਬਾਰੇ ਅਜੇ ਮਤ-ਭੇਦ ਜਾਰੀ ਹੈ; ਜੇਕਰ ਇਨ੍ਹਾਂ ਨੂੰ ਸੁਤੰਤਰ ਰਾਗ ਮੰਨ ਲਿਆ ਜਾਵੇ, ਤਾਂ ਗੁਰੂ ਗ੍ਰੰਥ ਬੀੜ ਵਿਚ ਵਰਤੇ ਰਾਗਾ ਦੀ ਕੁੱਲ ਸੰਖਿਆ 63 ਹੋ ਜਾਂਦੀ ਹੈ, ਨਹੀਂ ਤਾਂ 61 ਬਣ ਜਾਂਦੀ ਹੈ। ਰਾਗਾ ਦੇ ਇਹ ਵੇਰਵੇ ਵਿਦਵਾਨਾਂ, ਖੋਜੀਆਂ ਤੇ ਸੰਗੀਤ-ਮਾਹਿਰਾਂ ਦੀ ਦਿਲਚਸਪੀ ਦਾ ਵਿਸ਼ਾ ਹਨ, ਪਰ ਗੁਰਬਾਣੀ ਦੇ ਪ੍ਰੇਮੀ ਲਈ ''ਕੀਰਤਨ ਨਿਰਮੋਲਕ ਹੀਰਾ'' ਹੈ, ''ਗੀਅ ਰਸ'' ਅਜਿਹੇ ਗੁਣਾਂ ਵਿਚੋਂ ਹੈ ਜੋ ਮਨੁੱਖੀ ਜੀਵਨ ਨੂੰ ਸੁਹਜ ਤੇ ਅਮੀਰੀ ਬਖ਼ਸ਼ਦੇ ਹਨ। ਬਾਣੀ ਤੇ ਰਾਗ ਦਾ ਸੁਮੇਲ ਮਨੁੱਖ ਦੇ ਬੌਧਿਕ ਤੇ ਭਾਵੁਕ ਪੱਖਾਂ ਵਿਚ ਇਕਸੁਰਤਾ ਲਿਆਉਂਦਾ ਹੈ।

## 2. ਬਾਣੀ ਦੀ ਵਿਆਕਰਣ-ਵਿਧੀ

ਗੁਰੂ ਗ੍ਰੰਥ-ਬਾਣੀ ਦੇ ਉਚਾਰਨ ਅਤੇ ਗਾਇਨ ਹਿਤ ਗੁਰੂ ਅਰਜਨ ਦੇਵ ਨੇ ਬੀੜ ਵਿਚ ਹੀ ਹਦਾਇਤਾਂ ਤੇ ਸੰਕੇਤ ਅੰਕਿਤ ਕਰ ਦਿੱਤੇ ਹਨ। 'ਮਹਲਾ ੧' ਨੂੰ 'ਮਹਲਾ ਇਕ' ਪੜ੍ਹਨਾ ਹੈ ਜਾਂ 'ਮਹਲਾ ਪਹਿਲਾ'—ਇਸ ਬਾਰੇ ਸਿਰੀ ਰਾਗ (ਪੰਨਾ 14) ਅਧੀਨ ਸੰਕੇਤ ਹੈ : "ਸਿਰੀ ਰਾਗੁ ਮਹਲਾ ਪਹਿਲਾ ੧" ਅਤੇ ਇਸੇ ਤਰ੍ਹਾਂ "ਵਡਹੰਸੁ ਮਹਲਾ 3 ਮਹਲਾ ਤੀਜਾ" (ਪੰਨਾ 163)। "ਘਰੁ" ਨੂੰ ਵੀ ਇਕ ਜਾਂ ਦੋ ਨਹੀਂ ਪੜ੍ਹਨਾ, "ਘਰ ਪਹਿਲਾ, "ਘਰ ਦੂਜਾ" ਪੜ੍ਹਨਾ ਹੈ, ਜਿਵੇਂ ਕਿ "ਧਨਾਸਰੀ ਮਹਲਾ ੧ ਘਰ ਦੂਜਾ" (ਪੰਨਾ 661) ਦੇ ਸੰਕੇਤ ਤੋਂ ਸਪੱਸ਼ਟ ਹੈ।

ਘਰ' ਸੰਗੀਤ ਨਾਲ ਸੰਬੰਧਿਤ ਤਕਨੀਕੀ ਸੰਕੇਤ ਹੈ, ਅਤੇ ਗਾਇਨ ਨਾਲ ਸੰਬੰਧ ਰਖਦਾ ਹੈ। ਇਸ ਦਾ ਪ੍ਰਮਾਣ (ਜਿਵੇਂ ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ) ਗੁਰੂ ਅਰਜਨ ਦੇਵ ਵਲੋਂ ਦਿੱਤੀ ਗਈ ਇਸ ਹਦਾਇਤ ਤੋਂ ਮਿਲਦਾ ਹੈ—"ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ। ਪਹਿਰਿਆ ਕੈ ਘਰਿ ਗਾਵਣਾ।" ਸਿਰੀ ਰਾਗ ਵਿਚ ਗੁਰੂ ਨਾਨਕ ਦੇਵ ਦੀ ਬਾਣੀ "ਪਹਿਰੇ" ਹੈ ਜਿਸ ਦਾ "ਘਰ ੧" ਹੈ, ਸੋ ਬੇਣੀ ਦੇ ਸ਼ਬਦ ਉਸੇ ਘਰ ਵਿਚ "ਗਾਵਣੇ" ਹਨ। ਇਸੇ ਤਰ੍ਹਾਂ ਸਿਰੀ ਰਾਗ ਮਹਲਾ ਪਹਿਲਾ ਦਾ ਸ਼ਬਦ "ਏਕ ਸੁਆਨੁ ਦੁਇ ਸੁਆਨੀ ਨਾਲਿ" ਘਰ ਚੌਥਾ ਵਿਚ ਹੈ। ਸਿਰੀ ਰਾਗ ਵਿਚ ਹੀ ਕਬੀਰ ਦੀ ਇਕ ਰਚਨਾ ਉਤੇ ਸੰਕੇਤ ਦਿੱਤਾ ਹੈ : "ਏਕੁ ਸੁਆਨੁ ਕੇ ਘਰਿ ਗਾਵਣਾ।" ਸ਼ਬਦ "ਮਹਲਾ" ਤੋਂ ਬਾਣੀ ਵਿਚ ਭਾਵ ਹੈ "ਸਰੀਰ", "ਕਾਇਆ" (ਮਹਲਾ ਪਹਿਲਾ : ਗੁਰੂ ਨਾਨਕ, ਮਹਲਾ ਦੂਜਾ : ਗੁਰੂ ਅੰਗਦ, ਭਾਵ ਗੁਰੂ ਨਾਨਕ ਦੂਜੇ ਸਰੀਰ (ਮਹਲ) ਵਿਚ ਇਤਿਆਦਿਕ।

ਆਦਿ-ਬੀੜ ਦੇ ਸੰਪਾਦਕ ਨੇ ਬਾਣੀ ਦੇ ਅਰਥ ਨਿਸ਼ਚਿਤ ਕਰਨ ਹਿਤ ਇਕ ਵਿਸ਼ੇਸ਼ ਵਿਆਕਰਣ-ਵਿਧੀ ਅਪਨਾਈ ਅਤੇ ਸ਼ਬਦ-ਜੋੜਾਂ ਦੀਆਂ ਲਗਾਂ-ਮਾਤਰਾਂ ਦੀ ਵਿਸ਼ੇਸ਼ ਪ੍ਰਣਾਲੀ ਕਾਇਮ ਕਰ ਦਿੱਤੀ। ਇਸ ਸੰਬੰਧ ਵਿਚ ਕਿਸੇ ਪਦ ਜਾਂ ਸ਼ਬਦ ਦੇ ਅੰਤ ਵਿਚ ਵਰਤੇ ਹੋਏ ਔਂਕੜ ਜਾਂ ਸਿਹਾਰੀ ਦੀ ਮਾਤਰਾ ਨੂੰ ਗਹੁ ਨਾਲ ਵਾਚੀਏ ਤਾਂ ਉਸ ਸ਼ਬਦ ਦਾ ਅਰਥ ਸਮਝਣ ਵਿਚ ਸਹਾਇਤਾ ਮਿਲਦੀ ਹੈ। ਮਿਸਾਲ ਵਜੋਂ 'ਰਾਮਕਲੀ ਦਖਣੀ' ਰਾਗ ਵਿਚ ਮਹਲਾ ੧ ਦੀ ਓਅੰਕਾਰੁ ਬਾਣੀ ਇਸ ਤਰ੍ਹਾਂ ਆਰੰਭ ਹੁੰਦੀ ਹੈ : "ਓਅੰਕਾਰਿ ਬ੍ਰਹਮਾ ਉਤਪਤਿ। ਓਅੰਕਾਰੁ ਕੀਆ ਜਿਨਿ ਚਿਤਿ।" ਓਅੰਕਾਰ ਸ਼ਬਦ ਦੇ ਪਹਿਲੇ ਰੂਪ ਨਾਲ "ਰਿ" ਅੰਤ ਹੈ, ਜਦ ਕਿ ਦੂਜੇ ਰੂਪ ਨਾਲ "ਰੁ" ਅੰਤ ਹੈ। ਉਚਾਰਨ ਇਕੋ ਰੱਖਣ ਦੇ ਬਾਵਜੂਦ, ਮਾਤਰਾ ਦਾ ਅੰਤਰ ਸੰਕੇਤ ਕਰਦਾ ਹੈ ਕਿ ਪਹਿਲਾ ਰੂਪ "ਓਅੰਕਾਰ ਦੁਆਰਾ" ਦਾ ਅਰਥ ਦੇਂਦਾ ਹੈ, ਦੂਸਰਾ "ਓਅੰਕਾਰ ਨੂੰ" (ਜਿਸ ਨੇ ਚਿਤ ਵਿਚ ਰਖਿਆ) ਦਾ ਅਰਥ ਦੇਂਦਾ ਹੈ। 'ਸੰਤ' ਸ਼ਬਦ ਨੂੰ ਜੇਕਰ "ਸੰਤੁ" ਰੂਪ ਵਿਚ ਲਿਖੀਏ ਤਾਂ ਇਹ ਪੁਲਿੰਗ, ਇਕ-ਵਚਨ ਕਰਤਾ

ਕਾਰਕ ਹੁੰਦਾ ਹੈ, "ਸੰਤ" ਲਿਖੀਏ ਤਾਂ ਬਹੁ-ਵਚਨ ਹੋ ਜਾਂਦਾ ਹੈ। "ਸੰਤਨ" ਵੀ ਬਹੁ-ਵਚਨ ਹੈ। ਚੰਦ ਤੋਂ ਚੰਦਾ (ਜੇ ਸਉ ਚੰਦਾ ਉਗਵਹਿ) ਬਹੁ-ਵਚਨ ਦਾ ਅਰਥ ਦੇਵੇਗਾ। ਸੰਬੰਧਕੀ ਪਦਾਂ ਨੂੰ ਪ੍ਰਗਟਾਣ ਲਈ ਗੁਰਬਾਣੀ ਵਿਚ ਸਿਹਾਰੀ ਦੀ ਮਾਤਰਾ ਦਾ ਅਧਿਕ ਪ੍ਰਯੋਗ ਹੋਇਆ ਹੈ; ਛੱਡਿ=ਛੱਡ ਕੇ; ਸੰਜਮਿ=ਸੰਜਮ ਰਾਹੀਂ; ਨਿੰਦਕਿ=ਨਿੰਦਕ ਨੇ; ਗੁਰਹਿ=ਗੁਰੂ ਨੇ।

ਬੀੜ-ਰਚਨਾ ਤੋਂ ਉਪਰੰਤ, ਪਹਿਲੇ ਚਾਰ ਸੋ ਸਾਲ ਕਿਸੇ ਵਿਦਵਾਨ ਨੇ ਸ਼ਬਦਾਂ-ਤਕ ਲਗਾਂ-ਮਾਤ੍ਰਾਵਾਂ ਦੇ ਵਿਆਕਰਣਿਕ ਭੇਦਾਂ ਤੇ ਵੇਰਵਿਆਂ ਦਾ ਜ਼ਿਕਰ ਨਾ ਕੀਤਾ ਅਤੇ ਬਾਣੀ ਦੇ ਅਰਥ ਵਿਭਿੰਨ ਵਿਆਖਿਆ-ਪ੍ਰਣਾਲੀਆਂ ਦੇ ਅੰਤਰਗਤ ਨਿਰਧਾਰਿਤ ਹੁੰਦੇ ਰਹੇ। ਪਰ ਵੀਹਵੀਂ ਸਦੀ ਦੇ ਤੀਜੇ ਚੌਥੇ ਦਹਾਕਿਆਂ ਵਿਚ ਪ੍ਰੋਫ਼ੈਸਰ ਤੇਜਾ ਸਿੰਘ ਅਤੇ ਪ੍ਰੋਫ਼ੈਸਰ ਸਾਹਿਬ ਸਿੰਘ ਨੇ, ਸੁਤੰਤਰ ਰੂਪ ਵਿਚ, ਗੁਰਬਾਣੀ ਦੇ ਵਿਆਕਰਣਿਕ ਨਿਯਮਾਂ ਦੀ ਖੋਜ ਕਰ ਕੇ ਆਪਣੇ ਸਿੱਟੇ ਪਾਠਕਾਂ ਅੱਗੇ ਰਖੇ। ਪ੍ਰੋ. ਸਾਹਿਬ ਸਿੰਘ ਨੇ ਸੰਸਕ੍ਰਿਤ, ਪ੍ਰਾਕ੍ਰਿਤ, ਬ੍ਰਜ ਭਾਸ਼ਾ, ਰਾਜਸਥਾਨੀ, ਮਰਾਠੀ ਆਦਿ ਭਾਸ਼ਾਵਾਂ ਦੇ ਵਿਆਕਰਣਾਂ ਦਾ ਅਧਿਐਨ ਵੀ ਕੀਤਾ, ਅਤੇ 'ਗੁਰਬਾਣੀ ਵਿਆਕਰਣ' ਪੁਸਤਕ ਵਿਚ ਬਾਣੀ ਦੇ ਅਰਥਾਂ ਨੂੰ ਸ਼ੁੱਧ ਭਾਸ਼ਾਈ-ਦ੍ਰਿਸ਼ਟੀ ਤੋਂ ਸਮਝਣ ਦੀ ਵਿਧੀ ਅੰਕਿਤ ਕੀਤੀ। ਇਹ ਲਿਖਤ ਵਿਦਵਤਾ ਭਰਪੂਰ ਹੈ, ਅਤੇ ਗੁਰੂ ਅਰਜਨ ਦੇਵ ਦੁਆਰਾ ਵਰਤੇ ਗਏ ਚਿੰਨ੍ਹਾਂ ਦੇ ਭੇਦ ਉਜਾਗਰ ਕਰਨ ਦਾ ਵਿਧੀ-ਬੱਧ ਜਤਨ ਹੈ। ਪ੍ਰੋ. ਸਾਹਿਬ ਸਿੰਘ ਨੇ ਜਿਥੇ ਆਗਮਨ ਤੇ ਵਿਗਿਆਨਿਕ ਵਿਧੀਆਂ ਰਾਹੀਂ ਵਿਆਪਕ ਨਿਯਮਾਂ ਦੀ ਖੋਜ ਕੀਤੀ ਹੈ, ਪ੍ਰੋ. ਤੇਜਾ ਸਿੰਘ ਨੇ ਨਿਗਮਨ ਵਿਧੀ ਦੀ ਵਰਤੋਂ ਕਰ ਕੇ ਗੁਰਬਾਣੀ ਦੇ ਵਿਚੋਂ ਹੀ ਗੁਰੂ ਸਾਹਿਬ ਦੁਆਰਾ ਅਪਨਾਏ ਨੇਮ ਖੋਜ ਲਏ ਹਨ। ਬਾਣੀ ਆਪਣੇ ਆਪ ਵਿਚ ਅਤਿ ਵਿਸ਼ਾਲ ਤੇ ਡੂੰਘਾ ਅਧਿਆਤਮਕ ਪ੍ਰਵਾਹ ਹੈ, ਜਿਸ ਦੀ ਪੂਰੀ ਥਾਹ ਪਾਉਣ ਲਈ ਨਿਰੰਤਰ ਜਤਨ ਹੁੰਦੇ ਰਹੇ ਹਨ ਅਤੇ ਹੁੰਦੇ ਰਹਿਣਗੇ। ਵਿਆਕਰਣਿਕ ਅਧਿਐਨ ਇਨ੍ਹਾਂ ਵਿਚੋਂ ਇਕ, ਪਰ ਅਧਿਕ ਮਹੱਤਵ ਵਾਲਾ ਜਤਨ ਹੈ।

## 3. ਭਾਸ਼ਾ-ਵਿਵੇਚਨ ਦਾ ਸਰੋਤ

ਗੁਰਬਾਣੀ, ਕਾਵਿ-ਸਰੂਪ ਹੋਣ ਦੇ ਨਾਤੇ, ਭਾਸ਼ਾ ਦੇ ਮਾਧਿਅਮ ਰਾਹੀਂ ਵਿਅਕਤ ਹੁੰਦੀ ਹੈ। ਇਸ ਦਾ ਆਵੇਸ਼ ਦੈਵੀ ਤੇ ਅਧਿਆਤਮਕ ਹੈ, ਪਰ ਪ੍ਰਗਟਾਵਾ ਲੌਕਿਕ ਤੇ ਭਾਸ਼ਾਈ। ਬਾਣੀਕਾਰ ਤੇ ਬਾਣੀ ਦੇ ਪਾਠਕ ਵਿਚਕਾਰ ਸੰਚਾਰ ਭਾਸ਼ਾ ਰਾਹੀਂ ਪਰਗਟ ਬਾਣੀ ਦੁਆਰਾ ਹੀ ਸੰਭਵ ਹੈ। ਗੁਰੂ ਅਰਜਨ ਦੇਵ ਨੇ ਆਦਿ-ਗ੍ਰੰਥ ਦੀ ਬੀੜ ਬੰਨ੍ਹ ਕੇ ਸਦਾ ਲਈ ਸੰਤ-ਭਗਤਾਂ, ਗੁਰੂ ਵਿਅਕਤੀਆਂ, ਭੱਟ-ਕਵੀਆਂ ਦੀਆਂ ਰਚਨਾਵਾਂ ਸ਼ੁੱਧ ਰੂਪ ਵਿਚ ਸੰਭਾਲ ਦਿੱਤੀਆਂ। ਇਨ੍ਹਾਂ ਰਚਨਾਵਾਂ ਲਈ ਵਰਤੀ ਗਈ ਭਾਸ਼ਾ ਵਿਚ ਚਾਹੇ ਚੋਖੀ ਵਿਭਿੰਨਤਾ ਹੈ, ਫਿਰ ਵੀ ਸਮੁੱਚੇ ਰੂਪ ਵਿਚ ਗੁਰੂ ਗ੍ਰੰਥ-ਬਾਣੀ ਦੀ

ਭਾਸ਼ਾ ਗੁਰੂ-ਕਾਲ ਵਿਚ ਪ੍ਰਚਲਿਤ, ਉੱਤਰੀ ਭਾਰਤ ਵਿਚ ਆਮ ਸਮਝੀ ਜਾਣ ਵਾਲੀ, ਭਾਸ਼ਾ ਹੈ। ਗੁਰੂ ਸਾਹਿਬਾਨ ਪੰਜਾਬ ਵਿਚ ਹੋਏ ਵਿਚਰੇ ਸਨ ਅਤੇ ਉਨ੍ਹਾਂ ਦੀ ਆਪਣੀ ਭਾਸ਼ਾ ਪੰਜਾਬੀ ਸੀ, ਸੋ ਸੁਭਾਵਕ ਹੀ ਉਨ੍ਹਾਂ ਦੀ ਬਾਣੀ ਪੰਜਾਬੀ ਵਿਚ ਉਚਾਰੀ ਜਾਣੀ ਸੀ। ਪਰ ਪੰਜਾਬੀ ਦੀ ਵਰਤੋਂ ਕਰਦਿਆਂ ਉਨ੍ਹਾਂ ਨੇ ਭਗਤੀ ਲਹਿਰ ਦੁਆਰਾ ਵਿਕਸਿਤ ਸੰਤ-ਭਾਸ਼ਾ ਨੂੰ ਇਸ ਢੰਗ ਨਾਲ ਅਪਨਾਇਆ ਕਿ ਗੁਰਬਾਣੀ ਪੰਜਾਬ ਤੋਂ ਬਾਹਰਲੇ, ਗੁਆਂਢੀ ਪ੍ਰਾਂਤਾਂ ਵਿਚ ਵੀ ਓਨੀ ਹੀ ਆਸਾਨੀ ਨਾਲ ਸਮਝੀ ਜਾ ਸਕਦੀ ਸੀ, ਜਿੰਨੀ ਨਾਲ ਕਬੀਰ, ਰਵਿਦਾਸ ਤੇ ਹੋਰ ਸੰਤ ਕਵੀਆਂ ਦੀ ਬਾਣੀ। ਗੁਰਬਾਣੀ ਅਤੇ ਭਗਤ-ਬਾਣੀ ਵਿਚ ਸ਼ਬਦਾਵਲੀ ਦੀ ਭਰਵੀਂ ਸਾਂਝ ਹੈ।

ਇਹ ਠੀਕ ਹੈ ਕਿ ਗੁਰੂ-ਗ੍ਰੰਥ ਵਿਚਲੀ ਬਾਣੀ ਵਿਚ ਕੇਵਲ ਉੱਤਰੀ ਭਾਰਤ ਦੇ ਉਨ੍ਹਾਂ ਬਾਣੀਕਾਰਾਂ ਦੀ ਰਚਨਾ ਸ਼ਾਮਲ ਹੈ, ਜੋ ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼ ਦੇ ਪੜਾਵਾਂ ਵਿਚੋਂ ਵਿਕਸਿਤ ਪ੍ਰਾਂਤਕ ਬੋਲੀਆਂ ਦੇ ਕਵੀ ਸਨ। ਦਖਣੀ ਭਾਰਤ ਦੀਆਂ ਗ਼ੈਰ-ਸੰਸਕ੍ਰਿਤ ਮੂਲ ਦੀਆਂ ਭਾਸ਼ਾਵਾਂ ਨੂੰ ਬੀੜ ਵਿਚ ਪ੍ਰਤਿਨਿਧਤਾ ਨਹੀਂ ਮਿਲੀ, ਕਿਉਂਕਿ ਇਨ੍ਹਾਂ ਨੂੰ ਉੱਤਰੀ ਭਾਰਤ ਦੇ, ਪੰਜਾਬ ਅਤੇ ਇਸ ਦੇ ਨਾਲ ਲਗਦੇ ਪ੍ਰਾਂਤਾਂ ਵਿਚ ਸਮਝਿਆ ਨਹੀਂ ਸੀ ਜਾ ਸਕਦਾ। ਮਹਾਂਰਾਸ਼ਟਰ ਦੇ ਭਗਤ ਨਾਮਦੇਵ ਦੀ ਰਚਨਾ, ਮਰਾਠੀ ਸ਼ਬਦਾਵਲੀ ਦੀ ਵਰਤੋਂ ਦੇ ਬਾਵਜੂਦ, ਗੁਰਬਾਣੀ ਤੇ ਭਗਤ-ਬਾਣੀ ਦੀ ਸਮੁੱਚੀ ਭਾਸ਼ਾ ਸੰਬੰਧੀ ਅਪਨਾਈ ਨੀਤੀ ਦੇ ਅਨੁਕੂਲ ਹੈ। ਸ਼ੁੱਧ ਮਰਾਠੀ ਵਿਚ ਰਚੇ ਹੋਏ ਨਾਮਦੇਵ ਦੇ ਪਦੇ ਬੀੜ ਵਿਚ ਸ਼ਾਮਲ ਨਹੀਂ ਕੀਤੇ ਗਏ। ਜੈਦੇਵ ਦੀ ਸੰਸਕ੍ਰਿਤ ਰੰਗਨ ਵਾਲੀ ਕੇਵਲ ਸੀਮਿਤ ਰਚਨਾ (ਦੋ ਸ਼ਬਦ) ਬੀੜ ਵਿਚ ਪ੍ਰਾਪਤ ਹੈ। ਸ਼ੇਖ ਫ਼ਰੀਦ ਦੀ ਸ਼ੁੱਧ ਫਾਰਸੀ ਰਚਨਾ ਸ਼ਾਮਲ ਨਹੀਂ, ਪਰ ਪੰਜਾਬੀ ਵਿਚ ਰਚੇ ਸਲੋਕਾਂ ਤੇ ਸ਼ਬਦਾਂ ਦੇ ਨਾਲ ਨਾਲ, ਕਿਤੇ-ਕਿਤੇ ਫਾਰਸੀ ਰੰਗਨ ਅਤੇ ਮੁਲਤਾਨੀ ਪ੍ਰਭਾਵ ਪ੍ਰਤੱਖ ਹਨ। ਗੁਰੂ ਸਾਹਿਬਾਨ ਨੇ ਆਪ ਵੀ ਲਹਿੰਦੀ ਪੰਜਾਬੀ, ਬ੍ਰਿਜ ਭਾਖਾ, ਖੜੀ ਬੋਲੀ, ਰਾਜਸਥਾਨੀ, ਸੰਸਕ੍ਰਿਤ (ਤਤਸਮ ਤੇ ਤਦਭਵ) ਤੋਂ ਬਿਨਾਂ, ਫਾਰਸੀ, ਅਰਬੀ ਤੇ ਤੁਰਕੀ ਸ਼ਬਦਾਵਲੀਆਂ ਦੀ ਵਰਤੋਂ ਕੀਤੀ ਹੈ, ਚਾਹੇ ਉਨ੍ਹਾਂ ਦੀ ਬੋਲੀ, ਸ਼ੈਲੀ ਤੇ ਵਿਆਕਰਣ ਦੇ ਪਖੋਂ, ਪੰਜਾਬੀ ਹੀ ਹੈ।

ਵਿਦਵਾਨਾਂ ਨੇ ਗੁਰੂ ਗ੍ਰੰਥ-ਬਾਣੀ ਦੀ ਭਾਸ਼ਾ ਸੰਬੰਧੀ ਕਈ ਧਾਰਨਾਵਾਂ ਪ੍ਰਸਤੁਤ ਕੀਤੀਆਂ ਹਨ। ਕਈਆਂ ਨੇ ਇਸ ਨੂੰ ਹਿੰਦੀ ਜਾਂ ਹਿੰਦਵੀ ਦਾ ਨਾਮ ਦਿੱਤਾ ਹੈ, ਕਈਆਂ ਨੇ ਇਸ ਨੂੰ ਬ੍ਰਿਜ ਭਾਖਾ ਤੇ ਪੰਜਾਬੀ ਦਾ ਮਿਸ਼ਰਿਤ ਰੂਪ ਦਸਿਆ ਹੈ। ਕੁਝ ਹੋਰਨਾਂ ਨੇ ਬਾਣੀ ਦੀ ਬੋਲੀ ਨੂੰ ਸਾਧ-ਭਾਸ਼ਾ ਤੇ ਸਾਧੁਕੜੀ ਆਖਿਆ ਹੈ। ਡਾ. ਕਾਲਾ ਸਿੰਘ ਬੇਦੀ ਅਤੇ ਡਾ. ਮਹਿੰਦਰ ਕੌਰ ਗਿੱਲ ਇਸ ਨੂੰ 'ਮਿਸ਼ੀ-ਸਾਧ-ਭਾਖਾ' ਕਹਿਣ ਦੇ ਹੱਕ ਵਿਚ ਹਨ। ਪੰਜਾਬ ਉਤੇ ਉੱਤਰੀ ਭਾਰਤ ਦੇ ਸਭਿਆਚਾਰਾਂ ਤੋਂ ਬਿਨਾਂ, ਉੱਤਰ-ਪੱਛਮੀ ਸਰਹੱਦ ਤੋਂ ਪਾਰਲੇ ਇਸਲਾਮੀ ਜੀਵਨ ਤੇ ਭਾਸ਼ਾ ਦਾ ਪ੍ਰਭਾਵ

ਕਈ ਸਦੀਆਂ ਤੋਂ ਪੈ ਰਿਹਾ ਸੀ, ਸੋ ਅਵੱਸ਼ ਹੀ ਪੰਜਾਬੀ ਇਕ ਵਡੇ ਪੈਮਾਨੇ ਉੱਤੇ, ਵਿਸ਼ਾਲ ਇਲਾਕੇ ਵਿਚ ਸਮਝੀ ਜਾਣ ਵਾਲੀ ਬੋਲੀ ਬਣ ਚੁੱਕੀ ਸੀ। ਵੈਸੇ ਗੁਰਬਾਣੀ ਦੀ ਸਿਧਾਂਤਕ ਸ਼ਬਦਾਵਲੀ ਦਾ ਮੁਖ-ਸਰੋਤ ਸੰਸਕ੍ਰਿਤ-ਮੂਲਕ ਹੈ। ਪੰਜਾਬੀ ਮੁਹਾਵਰੇ ਅਤੇ ਕਾਵਿ ਦੇ ਲੋਕ-ਰੂਪਾਂ ਨੂੰ ਅਪਨਾਂਦਿਆਂ, ਗੁਰੂ ਸਾਹਿਬਾਨ ਨੇ ਸ਼ਾਸਤ੍ਰੀ-ਸ਼ਬਦਾਵਲੀ ਨੂੰ ਇਸ ਤਰ੍ਹਾਂ ਵਰਤ ਲਿਆ ਹੈ ਕਿ ਸਾਧਾਰਨ ਪਾਠਕ ਬਾਣੀ ਦਾ ਰਸ ਮਾਣ ਸਕਦਾ ਹੈ, ਜਦ ਕਿ ਵਿਦਵਾਨ ਪਾਠਕ ਇਸ ਦੀ ਸ਼ਬਦਾਵਲੀ ਵਿਚੋਂ ਭਾਰਤੀ ਅਧਿਆਤਮਿਕ ਪਰੰਪਰਾ ਦੇ ਸੰਕੇਤ ਭਾਲ ਸਕਦਾ ਹੈ। ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ (ਈਸਵੀ) ਦੇ ਉੱਤਰ-ਭਾਰਤੀ ਕਾਵਿ ਦੀ ਭਾਸ਼ਾ ਦਾ ਇਕ ਵਿਲੱਖਣ ਤੇ ਅਮੀਰ ਸਰੋਤ ਗੁਰੂ ਗ੍ਰੰਥ ਸਾਹਿਬ ਦੀ ਬੀੜ ਹੈ।

## 4. ਗੁਰੂ-ਬਾਣੀ ਤੇ ਭਗਤ-ਬਾਣੀ

ਗੁਰੂ ਗ੍ਰੰਥ-ਬਾਣੀ ਦਾ ਮੁੱਖ ਆਧਾਰ ਗੁਰੂ ਨਾਨਕ ਦੇਵ ਦੁਆਰਾ ਦਰਸਾਏ ਅਧਿਆਤਮਕ ਮਾਰਗ ਅਤੇ ਸਮੁੱਚੇ ਜੀਵਨ-ਦ੍ਰਿਸ਼ਟੀਕੋਣ ਦਾ ਕਾਵਿਕ ਅਨੁਭਵ ਹੈ। ਗੁਰਬਾਣੀ ਦੀ ਵਿਚਾਰਧਾਰਾ ਨਾਲ ਮੇਲ ਖਾਂਦੇ ਜੋ ਅੰਸ਼ ਗੁਰੂ ਨਾਨਕ ਦੇ ਆਗਮਨ (ਪੰਦਰ੍ਹਵੀਂ ਸਦੀ) ਤੋਂ ਪਹਿਲਾਂ ਉੱਤਰੀ ਭਾਰਤ ਦੇ ਭਗਤ-ਕਵੀਆਂ ਨੇ, ਬਾਰ੍ਹਵੀਂ ਸਦੀ ਤੋਂ ਵਿਅਕਤ ਕਰਨੇ ਆਰੰਭ ਕਿੱਤੇ ਸਨ, ਉਨ੍ਹਾਂ ਦਾ ਗੁਰੂ ਸਾਹਿਬਾਨ ਵਲੋਂ ਸੁਆਗਤ ਕੀਤਾ ਗਿਆ। ਗੁਰੂ ਨਾਨਕ ਨੇ ਆਪਣੀਆਂ 'ਉਦਾਸੀਆਂ' ਦੌਰਾਨ ਕਈ ਭਗਤਾਂ ਦੇ ਪਰਿਵਾਰਾਂ ਤੇ ਅਨੁਯਾਈਆਂ ਪਾਸੋਂ ਉਨ੍ਹਾਂ ਦੀਆਂ ਰਚਨਾਵਾਂ ਪ੍ਰਾਪਤ ਕੀਤੀਆਂ ਅਤੇ ਉਨ੍ਹਾਂ ਨੂੰ ਆਪਣੇ 'ਸੰਗ੍ਰਹਿ' ਵਿਚ ਸੰਭਾਲ ਲਿਆ। ਇਸ ਤੱਥ ਦੇ ਪ੍ਰਮਾਣ ਵੀ ਮੌਜੂਦ ਹਨ ਕਿ ਗੁਰੂ ਸਾਹਿਬ ਨੇ ਇਨ੍ਹਾਂ ਕਾਵਿ-ਰਚਨਾਵਾਂ ਦਾ ਘੋਖਵਾਂ ਅਧਿਐਨ ਕੀਤਾ, ਕਿਤੇ-ਕਿਤੇ ਆਪਣੇ ਵਲੋਂ ਟਿੱਪਣੀ ਵੀ ਕੀਤੀ (ਜਿਵੇਂ ਫ਼ਰੀਦ-ਬਾਣੀ ਦੇ ਸ਼ਬਦਾਂ ਤੇ ਸਲੋਕਾਂ ਵਿਚ) ਅਤੇ ਕਈ ਥਾਵਾਂ ਉਤੇ ਉਨ੍ਹਾਂ ਦੁਆਰਾ ਪ੍ਰਚਲਿਤ ਕੀਤੇ ਮੁਹਾਵਰੇ ਤੇ ਸ਼ਬਦਾਵਲੀ ਦਾ ਅਨੁਸਰਣ ਵੀ ਕੀਤਾ। ਇਹ ਲੀਹ ਗੁਰੂ ਅਮਰਦਾਸ ਤੇ ਗੁਰੂ ਅਰਜਨ ਨੇ ਅੱਗੇ ਤੋਰੀ, ਅਤੇ ਪੋਥੀਆਂ, ਬੀੜਾਂ ਦੀ ਸੰਪਾਦਨਾ ਸਮੇਂ ਭਗਤਾਂ ਦੀ ਰਚਨਾ ਨੂੰ ਗੁਰੂ-ਬਾਣੀ ਦੇ ਨਾਲ ਆਦਰ-ਯੋਗ ਸਥਾਨ ਦਿੱਤਾ।

ਗੁਰੂ ਅਰਜਨ ਦੇਵ ਨੇ, ਸੰਪਾਦਕ ਹੋਣ ਦੇ ਨਾਤੇ, ਅੰਤਿਮ ਚੋਣ ਆਪ ਕੀਤੀ ਅਤੇ ਭਗਤਾਂ ਨੂੰ ਨਿਰਧਾਰਿਤ ਪ੍ਰਣਾਲੀ ਅਨੁਸਾਰ, ਨਿਸ਼ਚਿਤ ਤਰਤੀਬ ਦਿੱਤੀ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸੰਪਾਦਨ-ਵਿਧੀ ਵਿਚ ਪਹਿਲਾ ਸਥਾਨ ਗੁਰੂ-ਬਾਣੀ ਲਈ ਸੁਰਖਿਅਤ ਹੈ, ਅਤੇ ਭਗਤਾਂ ਦੀ ਰਚਨਾ, ਹਰ ਰਾਗ ਵਿਚ, ਉਸ ਤੋਂ ਮਗਰੋਂ ਦਰਜ ਹੈ। ਪ੍ਰਤੱਖ ਹੈ ਕਿ ਵਿਚਾਰਧਾਰਾ ਪ੍ਰਮੁੱਖ ਰੂਪ ਵਿਚ ਗੁਰੂ-ਬਾਣੀ ਦੀ ਹੈ, ਅਤੇ

ਭਗਤ-ਬਾਣੀ ਇਸ ਧਾਰਾ ਦੀ; ਜਾਂ ਪੁਸ਼ਟੀ ਕਰਦੀ ਹੈ, ਜਾਂ ਇਸ ਨਾਲ ਮੇਲ ਖਾਂਦੀ ਹੈ। ਦੋਵੇਂ ਵਰਗਾਂ ਦੀ ਬਾਣੀ ਇਕੋ ਬੀੜ ਵਿਚ ਸੰਮਲਿਤ ਹੋਣ ਕਰਕੇ, ਸ਼ਰਧਾਲੂਆਂ ਦੇ ਬਰਾਬਰ ਆਦਰ-ਸਤਿਕਾਰ ਦੀ ਪਾਤਰ ਹੈ। ਭਗਤ-ਬਾਣੀ ਦੇ ਰਚਨਹਾਰੇ ਵਧੇਰੇ ਕਰਕੇ ਰਾਮਾਨੰਦ ਦੀ ਚਿੰਤਨਧਾਰਾ ਨਾਲ ਜੁੜੇ ਹੋਏ ਸਨ, ਅਤੇ ਸ਼ੇਖ ਫ਼ਰੀਦ ਸੂਫ਼ੀਆਂ ਦੀ ਚਿਸ਼ਤੀ ਸ਼ਾਖ ਨਾਲ ਸੰਬੰਧਿਤ ਸੀ। ਸਮੁੱਚੇ ਤੌਰ 'ਤੇ ਭਗਤ-ਬਾਣੀ ਅਤੇ ਗੁਰੂ-ਬਾਣੀ ਦਾ ਇਹ ਅਦੁੱਤੀ ਸੰਗ੍ਰਹਿ 'ਨਿਰਗੁਣ ਧਾਰਾ' ਦਾ ਸਮਰਥੱਕ ਹੈ, ਚਾਹੇ ਸਰਗੁਣੀ ਅੰਸ਼ ਵੀ ਇਸ ਵਿਚ ਵਿੱਦਮਾਨ ਹਨ।

ਸਾਖੀਕਾਰਾਂ, ਕਵੀਆਂ ਨੇ ਭਗਤ-ਬਾਣੀ ਦੇ ਸਰੋਤਾਂ ਸੰਬੰਧੀ ਕਈ ਕਿਸਮ ਦੇ ਵਿਚਾਰ ਤੇ ਅਨੁਮਾਨ ਪੇਸ਼ ਕੀਤੇ ਹਨ, ਜਿਨ੍ਹਾਂ ਵਿਚ ਕਲਪਨਾ ਦਾ ਚੋਖਾ ਹੱਥ ਜਾਪਦਾ ਹੈ। ਕਈਆਂ ਨੇ ਲਿਖਿਆ ਹੈ ਕਿ ਭਗਤ ਆਪ ਆ ਕੇ ਗੁਰੂ ਅਰਜਨ ਨੂੰ ਮਿਲੇ ਅਤੇ ਆਪਣੀ ਰਚਨਾ ਬੀੜ ਵਿਚ ਸ਼ਾਮਲ ਕਰਨ ਲਈ ਬੇਨਤੀ ਕੀਤੀ। ਪੰਡਿਤ ਤਾਰਾ ਸਿੰਘ ਨਰੋਤਮ ਨੇ ਇਥੋਂ ਤਕ ਲਿਖ ਦਿੱਤਾ ਕਿ ਭਗਤਾਂ ਦਾ ਭਾਵ ਹਿਰਦੇ ਵਿਚ ਰੱਖ ਕੇ ਗੁਰੂ ਅਰਜਨ ਸਾਹਿਬ ਨੇ ਆਪ ਹੀ ਭਗਤਾਂ ਦੇ ਨਾਮ ਉਤੇ ਬਾਣੀ ਰਚ ਦਿੱਤੀ, "ਭਕਤੋਂ ਨੇ ਨਹੀਂ ਰਚੀ।" ਬਹੁਤੇ ਵਿਦਵਾਨ ਇਸ ਮਤ ਦੇ ਹਨ ਕਿ ਗੁਰੂ ਅਰਜਨ ਦੇਵ ਨੇ 'ਸੰਪਾਦਨਾ' ਕੀਤੀ; ਭਾਸ਼ਾਈ ਉਕਾਈਆਂ ਨੂੰ ਸੋਧਿਆ, ਗ੍ਰੰਥ ਦੀ ਵਿਆਕਰਣਿਕ ਪ੍ਰਣਾਲੀ ਅਨੁਸਾਰ ਸ਼ਬਦ-ਜੋੜਾਂ ਤੇ ਲਗਾਂ-ਮਾਤਰਾਂ ਨੂੰ ਇਕਸਾਰ ਕੀਤਾ; ਰਾਗ, ਘਰ, ਰਹਾਉ, ਅੰਕ-ਪ੍ਰਬੰਧ ਦੇ ਚਿੰਨ੍ਹ ਲਗਾਏ, ਅਤੇ ਜਿਥੇ ਜ਼ਰੂਰੀ ਸਮਝਿਆ ਗੁਰਬਾਣੀ ਵਿਚੋਂ ਕਿਸੇ ਤੁਕ ਜਾਂ ਸਲੋਕ ਨੂੰ ਭਗਤ-ਬਾਣੀ ਦੇ ਪੂਰਕ ਵਜੋਂ ਟਾਂਕ ਦਿੱਤਾ। ਭਗਤ ਕਬੀਰ ਦੇ ਸਲੋਕਾਂ ਵਿਚ ਪੰਜ ਸਲੋਕ 'ਮਹਲਾ-ਪੰਜਵਾਂ' ਦੇ ਜੁੜੇ ਹੋਏ ਪ੍ਰਾਪਤ ਹਨ। ਸ਼ੇਖ ਫ਼ਰੀਦ ਦੀ ਬਾਣੀ ਵਿਚ ਵੀ ਇਸ ਤਰ੍ਹਾਂ ਦੀਆਂ ਮਿਸਾਲਾਂ ਮਿਲਦੀਆਂ ਹਨ। ਇਕ ਥਾਂ ਗੁਰੂ ਅਰਜਨ ਦੇਵ ਨੇ ਕਬੀਰ ਦੀ ਰਚਨਾ ਨਾਲ ਆਪਣੀਆਂ ਪੰਕਤੀਆਂ ਜੋੜ ਕੇ ਦੋਹਾਂ ਨੂੰ ਇਕ-ਰੂਪ ਕਰ ਦਿੱਤਾ, ਅਤੇ ਸਿਰਲੇਖ ਦਿੱਤਾ : "ਗਉੜੀ ਕਬੀਰ ਜੀ ਨਾਲਿ ਰਲਾਇ ਲਿਖਿਆ ਮਹਲਾ 5।" ਆਪਣੇ ਜੀਵਨ-ਪਿਛੋਕੜ, ਅਨੁਭਵ ਅਤੇ ਦ੍ਰਿਸ਼ਟੀਕੋਣ ਦੇ ਆਧਾਰ ਉਤੇ ਛੋਟੇ-ਮੋਟੇ ਅੰਤਰ ਬਾਣੀ-ਰਚਨਾ ਵਿਚ ਆ ਜਾਣੇ ਸੁਭਾਵਕ ਸਨ, ਪਰ ਸਮੁੱਚੇ ਰੂਪ ਵਿਚ ਗੁਰੂ-ਗ੍ਰੰਥ ਦੇ 15 ਸੰਤ-ਭਗਤਾਂ ਅਤੇ 6 ਗੁਰੂ-ਵਿਅਕਤੀਆਂ ਦੀ ਨੈਤਿਕ-ਅਧਿਆਤਮਿਕ ਸੇਧ ਇਕੋ ਹੈ। ਉਨ੍ਹਾਂ ਦੀ ਸਿਧਾਂਤਕ ਸ਼ਬਦਾਵਲੀ ਵਿਚ ਵੀ ਚੋਖੀ ਸਾਂਝ ਹੈ। ਗੁਰੂ ਅਰਜਨ ਦੇਵ ਨੇ ਗੁਰੂ-ਬਾਣੀ ਅਤੇ ਭਗਤ-ਬਾਣੀ ਦੇ ਮਣਕਿਆਂ ਨੂੰ ਇਕੋ ਮਾਲਾ ਵਿਚ ਪਰੋਣ ਦਾ ਵਿਸ਼ੇਸ਼ ਕਾਰਜ ਕੀਤਾ।

## 5. ਨੈਤਿਕ-ਅਧਿਆਤਮਿਕ ਸੇਧ

ਗੁਰੂ ਗ੍ਰੰਥ ਸਾਹਿਬ ਦੀ ਚਿੰਤਨ-ਧਾਰਾ, ਜਿਸ ਵਿਚ ਸੰਤਾਂ-ਭਗਤਾਂ ਤੇ ਗੁਰੂਆਂ ਨੇ ਸਾਂਝਾ ਯੋਗਦਾਨ ਪਾਇਆ, ਇਕ ਅਜਿਹੀ ਜੀਵਨ-ਜਾਚ ਪੇਸ਼ ਕਰਦੀ ਹੈ, ਜਿਸ ਵਿਚ ਰਹੱਸਮਈ-ਅਧਿਆਤਮਿਕ ਅਤੇ ਨੈਤਿਕ-ਸਮਾਜਕ ਸੇਧਾਂ ਦਾ ਸਮਨਵੈ ਪ੍ਰਾਪਤ ਹੈ। ਪਹਿਲਾ ਨੁਕਤਾ ਇਹ ਹੈ ਕਿ ਸਿੱਖ-ਚਿੰਤਨ ਦਾ ਧੁਰਾ ਇਕੋ-ਇਕ ਅਕਾਲ ਪੁਰਖ ਦੀ ਹਸਤੀ ਵਿਚ ਵਿਸ਼ਵਾਸ ਹੈ, ਜੋ ਕਰਤਾਰੀ ਸ਼ਕਤੀ ਬਣ ਕੇ ਬ੍ਰਹਿਮੰਡ ਦੀ 'ਰਚਨਾ' ਕਰਦੀ ਹੈ। ਉਸ ਦੇ 'ਹੁਕਮ' ਅਧੀਨ ਸੰਸਾਰ ਵਿਚ ਅਨੇਕ, ਅਸੰਖ ਕ੍ਰਿਆਵਾਂ (ਲਖ ਦਰੀਆਉ) ਚੱਲ ਰਹੀਆਂ ਹਨ। ਵਿਕਾਸ ਦੇ ਇਸੇ ਅਮਲ ਨੇ ਚੇਤਨ ਜੀਵਾਂ ਨੂੰ ਹੋਂਦ ਵਿਚ ਲਿਆਂਦਾ ਹੈ, ਜਿਨ੍ਹਾਂ ਦੀ ਸਰਦਾਰੀ (ਇਸੁ ਧਰਤੀ ਮਹਿ ਤੇਰੀ ਸਿਕਦਾਰੀ) ਮਨੁੱਖ ਦੇ ਪਾਸ ਹੈ। ਦੂਜੀ ਗੱਲ ਇਹ ਹੈ, ਕਿ ਮਨੁੱਖ ਸਮਾਜਕ ਪ੍ਰਾਣੀ ਹੋਣ ਦੇ ਨਾਤੇ ਜਦੋਂ ਹੋਰਨਾਂ ਜੀਵਾਂ ਦੇ ਸੰਪਰਕ ਵਿਚ ਆਉਂਦਾ ਹੈ, ਤਾਂ ਉਸ ਨੂੰ ਕਿਸੇ ਨਿਯਮਾਵਲੀ ਦੀ ਲੋੜ ਪੈਂਦੀ ਹੈ। ਗੁਰੂ ਗ੍ਰੰਥ-ਚਿੰਤਨ ਅਨੁਸਾਰ 'ਧਰਮ' ਦਾ ਨਿਯਮ, ਜੋ ਵਿਸ਼ਵ ਦੀਆਂ ਕ੍ਰਿਆਵਾਂ ਨੂੰ ਨੇਮਬੱਧ ਕਰਦਾ ਹੈ, ਮਨੁੱਖੀ ਜਗਤ ਵਿਚ 'ਕਰਮ' ਦਾ ਨਿਯਮ ਬਣ ਕੇ ਕੱਚੇ ਤੇ ਪੱਕੇ ਦਾ ਨਿਰਣਾ ਕਰਦਾ ਹੈ। ਮਨੁੱਖੀ ਕਾਰਜਾਂ ਨੂੰ ਸੇਧ ਦੇਣ ਹਿਤ ਗੁਰੂ-ਬਾਣੀ ਨਾਮ-ਸਿਮਰਨ ਤੇ ਸੇਵਾ ਦਾ ਮਾਰਗ ਪ੍ਰਸਤੁਤ ਕਰਦੀ ਹੈ।

ਜਿਥੋਂ ਤਕ ਅਧਿਆਤਮਿਕ ਜੀਵਨ ਦਾ ਸੰਬੰਧ ਹੈ, ਗੁਰਬਾਣੀ ਦੀ ਸੇਧ ਅਜਿਹੀ ਸਚ-ਖੰਡੀ ਅਵਸਥਾ ਹੈ, ਜਿਸ ਵਿਚ ਵਿਅਕਤੀ ਨੂੰ ਬ੍ਰਹਮ-ਗਿਆਨ, ਅਨੰਦ ਤੇ ਅਭੇਦਤਾ ਦੇ ਅਨੁਭਵ ਹੁੰਦੇ ਹਨ, ਜਿਸ ਨੂੰ ਗੁਰਮੁਖ ਤੇ ਜੀਵਨ-ਮੁਕਤ ਦੀ ਪਦਵੀ ਆਖਿਆ ਗਿਆ ਹੈ। ਇਹ ਮਨੁੱਖ ਦੀ ਆਤਮਿਕ ਅਮੀਰੀ ਦੀ ਅਵਸਥਾ ਹੈ, ਚਾਹੇ ਉਹ ਦੁਨਿਆਵੀ ਤੌਰ ਉਤੇ ਮੋਟਾ-ਸੋਟਾ ਪਹਿਨਣ ਵਾਲਾ ਤੇ ਥੋੜ੍ਹੇ ਵਿਚ ਗੁਜ਼ਰਾਨ ਕਰਨ ਵਾਲਾ (ਜਿਨ ਪਟੁ ਅੰਦਰਿ, ਬਾਹਰਿ ਗੁਦੜੁ) ਭਲਾ ਲੋਕ ਹੀ ਹੋਵੇ। ਅਜਿਹੇ ਆਦਰਸ਼ਕ ਜੀਵਨ ਨੂੰ ਪ੍ਰਾਪਤ ਵਿਅਕਤੀ ਦਾ ਕੋਈ ਵਿਰੱਕਤ, ਸਾਧੂ ਜਾਂ ਤਿਆਗੀ ਹੋਣਾ ਜ਼ਰੂਰੀ ਨਹੀਂ; ਸਗੋਂ ਗੁਰਬਾਣੀ ਦੀ ਵਿਚਾਰਧਾਰਾ ਅਨੁਸਾਰ, ਉੱਦਮ ਕਰ ਕੇ ਕਿਰਤ-ਕਮਾਈ ਰਾਹੀਂ ਉਪਜੀਵਕਾ ਪੈਦਾ ਕਰਨ ਵਾਲਾ ਵਿਅਕਤੀ ਗੁਣਵਾਨ ਹੈ; ਉਸ ਨੇ ਲੋਭ-ਲਾਲਸਾਵਾਂ ਨੂੰ ਵੱਸ ਵਿਚ ਕੀਤਾ ਹੋਇਆ ਹੈ; ਉਹ ਵੰਡ ਕੇ ਖਾਣ ਦਾ ਵਿਸ਼ਵਾਸੀ ਹੈ, ਸੰਤੋਖੀ ਜਿਊੜਾ ਹੈ। ਉਹ ਸੰਸਾਰ ਦੇ ਕਾਰ-ਵਿਹਾਰ ਚਲਾਉਂਦਾ, ਪਰਿਵਾਰਕ ਤੇ ਭਾਈਚਾਰਕ ਕਰਤੱਵ ਨਿਭਾਉਂਦਾ, ਨੀਅਤ ਰਾਸ ਕਰੀ ਬੈਠਾ ਹੈ; ਉਸ ਨੇ ਉਪਰਾਮਤਾ ਦਾ ਸਬਕ ਨਹੀਂ ਪੜ੍ਹਿਆ, ਪਰ ਨਿਰਲੇਪਤਾ ਦਾ ਉਹ ਧਾਰਨੀ ਹੈ। ਆਦਰਸ਼ਕ ਭਾਈਚਾਰੇ ਦਾ ਨਿਰਮਾਣ ਇਸ ਕਿਸਮ ਦੇ, ਨਿਰਮਲ ਕਰਨੀ ਵਾਲੇ ਵਿਅਕਤੀ ਹੀ ਕਰਨ ਦੇ ਯੋਗ ਹਨ।

ਗੁਰੂ ਅਰਜਨ ਦੇਵ ਨੇ ਸਿੱਖ ਲਈ ਸਭ ਤੋਂ ਉੱਤਮ ਦਾਤ ਭਗਤੀ-ਭਾਵ ਜਾਂ ਪ੍ਰਭੂ-ਪ੍ਰੇਮ ਦਰਸਾਈ ਹੈ, ਨਾ ਕਿ ਰਾਜ-ਪਾਟ ਜਾਂ ਮੁਕਤੀ :

ਰਾਜ ਨਾ ਚਾਹਉਂ, ਮੁਕਤਿ ਨਾ ਚਾਹਉਂ
ਮਨਿ ਪ੍ਰੀਤਿ ਚਰਨ-ਕਮਲਾਂ ਰੇ । (ਦੇਵਗੰਧਾਰੀ, ਮ. 5)

ਗੁਰਬਾਣੀ ਚਿੰਤਨ ਅਨੁਸਾਰ ਭਗਤੀ ਲਈ ਜ਼ਰੂਰੀ ਸ਼ਰਤ ਨੈਤਿਕ ਗੁਣ ਤੇ ਕਰਮ ਹਨ, ਜਿਸ ਦਾ ਸੰਕੇਤ ਜਪੁਜੀ ਵਿਚ ਕੀਤਾ ਹੈ : "ਵਿਣੁ ਗੁਣ ਕੀਤੇ ਭਗਤਿ ਨਾ ਹੋਇ ।" ਅਧਿਆਤਮਿਕ ਜੀਵਨ ਦਾ ਆਧਾਰ ਨੈਤਿਕਤਾ ਹੈ, ਅਤੇ ਸਿੱਖ-ਨੈਤਿਕਤਾ ਗੁਰਬਾਣੀ ਦੀ ਅਧਿਆਤਮਿਕਤਾ ਉਤੇ ਆਧਾਰਿਤ ਹੈ। ਸਿਮਰਨ ਦਾ ਮਾਰਗ ਪਰਉਪਕਾਰ ਤੇ ਸੇਵਾ ਲਈ ਉਤਸ਼ਾਹਿਤ ਕਰਦਾ ਹੈ, ਸੇਵਾ ਸਰਬੱਤ ਦੇ ਭਲੇ ਲਈ, ਮਾਨਵਵਾਦੀ ਕੀਮਤਾਂ ਦੇ ਸੰਚਾਰ ਲਈ ਪ੍ਰੇਰਿਤ ਕਰਦਿਆਂ, ਖ਼ਲਕਤ ਵਿਚੋਂ ਖ਼ਾਲਕ ਦੇ ਦਰਸ਼ਨ ਕਰਾਉਂਦੀ ਹੈ।

ਸਿੱਖ ਚਿੰਤਨ ਸੰਨਿਆਸ ਨੂੰ ਆਦਰਸ਼ ਨਹੀਂ ਥਾਪਦਾ, ਇਸ ਦਾ ਧੁਰਾ ਗ੍ਰਿਹਸਥੀ ਜੀਵਨ ਹੈ। ਇਹ ਊਚ-ਨੀਚ, ਜਾਤ-ਪਾਤ ਦੇ ਵਖਰੇਵਿਆਂ ਨੂੰ ਅਹਿਮੀਅਤ ਨਹੀਂ ਦੇਂਦਾ; ਰਹੱਸਮਈ ਅਨੁਭਵ ਹਰ ਕਿਸੇ ਦੀ ਪਹੁੰਚ ਵਿਚ ਹੈ; ਨੈਤਿਕ-ਸੁਹਜਾਤਮਕ ਜੀਵਨ ਉਤੇ ਕਿਸੇ ਇਕ ਫ਼ਿਰਕੇ, ਸ਼੍ਰੇਣੀ ਜਾਂ ਅਧਿਕਾਰੀ ਦੀ ਅਜਾਰੇਦਾਰੀ ਨਹੀਂ। ਵਿਸਮਾਦ ਦਾ ਅਨੁਭਵ ਆਪਣੇ ਅੰਦਰੋਂ ਵੀ ਆ ਸਕਦਾ ਹੈ ਜਿਥੇ ਦੈਵੀ-ਤੱਤ ਦਾ ਨਿਵਾਸ ਹੈ; ਇਹ ਬਾਹਰੋਂ, ਕੁਦਰਤ ਦੇ ਵਿਗਾਣ ਵਿਚੋਂ ਵੀ ਸੰਭਵ ਹੈ, ਜਿਥੇ ਸਾਰੀ ਸ੍ਰਿਸ਼ਟੀ ਤੇ ਇਸ ਦੀਆਂ ਸ਼ਕਤੀਆਂ ਆਪਣੇ ਕਰਤਾ ਦਾ 'ਗਾਇਨ' ਕਰਦੀਆਂ ਅਨੁਭਵ ਹੁੰਦੀਆਂ ਹਨ 'ਉਸ' ਉਤੇ ਕਿਸੇ ਦਾ ਜ਼ੋਰ ਨਹੀਂ, ਸਾਰੀਆਂ ਦਾਤਾਂ ਉਸ ਦੇ ਹੱਥਾਂ ਵਿਚ ਹਨ; ਜੇ 'ਉਹ' ਚਾਹੇ ਤਾਂ ਸੁਤਿਆਂ ਨੂੰ ਉਠਾਲ ਕੇ ਬਖ਼ਸ਼ਿਸ਼ਾਂ ਦੇ ਸਕਦਾ ਹੈ। ਉਸ ਦੇ ਹੁਕਮ ਨੂੰ ਬੁੱਝਣ ਵਿਚ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਿਚ ਮਨੁੱਖ ਦਾ ਕਲਿਆਣ ਹੈ, ਸਚਿਆਰ ਹੋਣ ਦੀ ਸੰਭਾਵਨਾ ਹੈ।

ਅਧਿਆਇ 8

# ਸਮਾਜਕ ਤੇ ਸਭਿਆਚਾਰਕ ਦੇਣ

## 1. ਆਦਿ-ਗ੍ਰੰਥ ਦਾ ਸਭਿਆਚਾਰਕ ਮਹੱਤਵ

ਗੁਰੂ ਅਰਜਨ ਦੇਵ ਦੁਆਰਾ ਸੰਪਾਦਿਤ ਆਦਿ-ਗ੍ਰੰਥ ਜਿਥੇ ਗੁਰੂ ਨਾਨਕ ਦੇ ਪੈਰੋਕਾਰਾਂ ਲਈ ਧਰਮ-ਗ੍ਰੰਥ ਦੇ ਰੂਪ ਵਿਚ ਅਨੁਪਮ ਦੇਆ ਤੇ ਅਮੁੱਕ ਪ੍ਰੇਰਨਾ-ਸ੍ਰੋਤ ਸੀ, ਉਥੇ ਇਸ ਦੀ ਬਾਣੀ ਦਾ ਪੰਜਾਬ ਤੇ ਇਸ ਦੇ ਗੁਆਂਢੀ ਪ੍ਰਾਂਤਾਂ ਲਈ ਸਭਿਆਚਾਰਕ ਮਹੱਤਵ ਵੀ ਭਰਵਾਂ ਸੀ। ਹਰ ਸਭਿਆਚਾਰ ਚਿੰਤਨ-ਕਲਾ-ਨੈਤਿਕਤਾ ਦੇ ਸਮੁੱਚ ਉੱਤੇ ਆਧਾਰਿਤ ਹੁੰਦਾ ਹੈ। ਆਦਿ-ਗ੍ਰੰਥ ਦੀ ਸਭਿਆਚਾਰਕ ਦੇਣ ਦਾ ਜਾਇਜ਼ਾ ਵੀ ਇਨ੍ਹਾਂ ਅੰਸ਼ਾਂ ਨੂੰ ਵਿਚਾਰ-ਅਧੀਨ ਰੱਖ ਕੇ ਕਰਨਾ ਵਧੇਰੇ ਉਪਯੋਗੀ ਜਾਪਦਾ ਹੈ।

(1) ਚਿੰਤਨ : ਗੁਰੂ ਗ੍ਰੰਥ ਦੀ ਵਿਚਾਰਧਾਰਾ ਭਾਰਤੀ ਚਿੰਤਨ ਵਿਚੋਂ ਕ੍ਰਿਆਤਮਕ ਅੰਸ਼ ਲੈ ਕੇ, ਬਣੀ ਇਕ ਨਵੀਂ-ਪਰੰਪਰਾ ਦਾ ਨਿੱਖਰਵਾਂ ਰੂਪ ਹੈ। ਹਰ ਧਰਮ ਦੇ ਅੰਸ਼ਾਂ ਦੀ ਤਰ੍ਹਾਂ, ਇਸ ਦੇ ਬਹੁਤ ਸਾਰੇ ਅੰਸ਼, ਹੋਰ ਧਰਮਾਂ ਵਿਚਲੇ ਅੰਸ਼ਾਂ ਨਾਲ ਮੇਲ ਖਾਂਦੇ ਹਨ, ਪਰ ਕਿਉਂਕਿ ਸਮੁੱਚੀ-ਸਰੰਚਨਾ ਅਲਗ ਹੈ, ਇਸ ਕਰਕੇ ਇਸ ਦਾ ਸੁਭਾ ਵੀ ਅਲਗ ਤੇ ਨਵੇਕਲਾ ਹੈ। ਇਸ ਦਾ ਮੁਕਤੀ-ਮਾਰਗ ਕਿਸੇ ਸੀਮਿਤ ਵਰਗ, ਸਮੂਹ ਜਾਤੀ, ਜਾਂ ਕੌਮੀਅਤ ਲਈ ਰਾਖਵਾਂ ਨਹੀਂ; ਇਸ ਦਾ ਨਾਮ-ਮਾਰਗ ਖੁਲ੍ਹਾ-ਡੁਲ੍ਹਾ ਜੀਵਨ ਜਿਉਂਦਿਆਂ, ਖਾਂਦਿਆਂ-ਪੀਂਦਿਆਂ, ਪਹਿਨਦਿਆਂ ਤੇ ਕਾਰ-ਵਿਹਾਰ ਕਰਦਿਆਂ ਸਹਿਜ-ਅਵਸਥਾ ਵਿਚ ਵਿਚਰਨ ਦੀ ਸੰਭਾਵਨਾ ਉਜਾਗਰ ਕਰਦਾ ਹੈ। ਇਸ ਦੀ ਅੰਮ੍ਰਿਤ-ਬਾਣੀ "ਤੱਤ-ਵਖਾਣੀ" ਹੈ।

(2) ਕਲਾ : ਕਾਵਿ ਅਤੇ ਰਾਗ ਦਾ ਸੰਗਮ ਹੋਣ ਕਰਕੇ, ਗੁਰੂ-ਗ੍ਰੰਥ ਬਾਣੀ ਦਾ ਗਾਇਨ ਪੰਜਾਬ ਦੇ ਕਲਾਤਮਕ ਜੀਵਨ ਨੂੰ ਪ੍ਰਫੁਲਿਤ ਕਰਨ ਦਾ ਵਸੀਲਾ ਹੋ ਨਿਬੜਿਆ ਹੈ। ਕੀਰਤਨ ਦੀ ਪਰੰਪਰਾ ਜੋ ਗੁਰੂ-ਕਾਲ ਤੋਂ ਵਿਕਸਿਤ ਹੋਈ ਹੈ, ਪੰਜਾਬੀ ਜਨ-

ਜੀਵਨ ਵਿਚ ਰਚ ਚੁੱਕੀ ਹੈ। ਇਸ ਨੇ ਰਾਗ ਦੀ ਸੂਝ, ਤਾਲ ਤੇ ਗਾਇਨ-ਸ਼ੈਲੀਆਂ ਨੂੰ ਲੋਕਧਾਰਾ ਵਿਚ ਜੋੜ ਦਿੱਤਾ ਹੈ। ਹਰ ਕੌਮੀਅਤ ਦੇ ਰਾਗੀਆਂ ਨੂੰ ਸਿੱਖ-ਕੀਰਤਨ ਦੀ ਪਰੰਪਰਾ ਨੇ ਅਪਨਾਇਆ ਹੈ। ਸੰਗੀਤ ਦੀ ਕੋਮਲ-ਕਲਾ ਨੂੰ "ਕਲਜੁਗਿ ਮਹਿ ਕੀਰਤਨ ਪਰਧਾਨ" ਦੀ ਨਰੋਈ ਸੇਧ ਮਿਲੀ ਹੈ। ਰਾਗ ਅਤੇ ਬਾਣੀ ਦੇ ਸ਼ਾਸਤ੍ਰੀ ਪੱਖਾਂ, ਬਾਣੀ ਦੇ ਭਾਸ਼ਾਈ, ਕਾਵਿਕ ਤੇ ਮਿਥਿਹਾਸਕ ਅੰਗਾਂ ਦੇ ਅਧਿਐਨ ਨੇ ਖੋਜੀ ਬਿਰਤੀ ਨੂੰ ਪ੍ਰਫੁਲਿਤ ਕੀਤਾ ਹੈ। ਗੁਰਬਾਣੀ ਦੀ ਵਿਲੱਖਣ ਸੁਰ ਤੇ ਸ਼ੈਲੀ ਅਜਿਹੀ ਟੁਣਕਾਰ ਪੈਦਾ ਕਰਦੀ ਹੈ ਕਿ ਇਕੋ ਪੰਕਤੀ ਤੋਂ ਇਸ ਦੀ ਨਿਵੇਕਲੀ ਪਛਾਣ ਉੱਭਰ ਆਉਂਦੀ ਹੈ। ਬਾਣੀ ਦੀ ਲੋਕਯਾਨਿਕ ਸਾਮਗ੍ਰੀ ਪੰਜਾਬੀ ਜਨ-ਜੀਵਨ ਦੇ ਅਨੇਕ ਪੱਖਾਂ, ਸੰਸਕਾਰਾਂ, ਤਿਉਹਾਰਾਂ, ਪੂਜਾ-ਵਿਧੀਆਂ, ਰਸਮਾਂ-ਰੀਤਾਂ ਨਾਲ ਸੰਬੰਧਿਤ ਹੈ। ਹਰ ਨਵੇਂ ਮਹੀਨੇ ਬਾਰਹਮਾਹਾ ਦਾ ਪਾਠ ਹੁੰਦਾ ਹੈ, ਵਿਆਹ ਸਮੇਂ ਸੂਹੀ ਰਾਗ ਦੀਆਂ "ਲਾਵਾਂ" ਪੜ੍ਹੀਆਂ ਤੇ ਗਾਈਆਂ ਜਾਂਦੀਆਂ ਹਨ। ਬਾਣੀ ਵਿਚ ਅਲਾਹੁਣੀਆਂ ਤੇ ਸੱਦ ਵੀ ਹੈ, ਘੋੜੀਆਂ ਵੀ ਹਨ। ਵਾਰਾਂ ਦੇ ਗਾਇਨ ਲਈ ਧੁਨੀਆਂ ਦੀ ਹਦਾਇਤ ਵੀ ਅੰਕਿਤ ਹੈ। ਇਸ ਸਭ-ਕਾਸੇ ਦਾ ਪਰਮ-ਉਦੇਸ਼ ਵਿਅਕਤੀ ਅਤੇ ਜਨ-ਜੀਵਨ ਦੀ ਪੱਧਰ ਨੂੰ ਸੁਹਜਾਤਮਕ-ਕਲਾਤਮਕ ਵਾਤਾਵਰਣ ਦੇ ਥਲ-ਥੱਲੇ ਰਹੱਸਮਈ ਉਚਾਈਆਂ ਤੱਕ ਲੈ ਜਾਣਾ ਹੈ।

(3) ਨੈਤਿਕਤਾ : ਗੁਰੂ ਗ੍ਰੰਥ-ਬਾਣੀ ਜਿਸ ਨੈਤਿਕ ਆਦਰਸ਼ ਦੀ ਭਾਵਨਾ ਵਿਅਕਤ ਕਰਦੀ ਹੈ, ਉਸ ਦਾ ਮਾਨਵਵਾਦੀ ਸੰਦੇਸ਼ ਗੁਰੂ ਅਰਜਨ ਦੀਆਂ ਇਨ੍ਹਾਂ ਪੰਕਤੀਆਂ ਵਿਚ ਅੰਕਿਤ ਹੈ :

ਨਾ ਕੋ ਬੈਰੀ, ਨਹੀਂ ਬਿਗਾਨਾ
ਸਗਲ ਸੰਗਿ ਹਮ, ਕਉ ਬਨਿ ਆਈ।

ਮਨੁੱਖੀ ਭਾਈਚਾਰੇ ਦੀ ਸਾਂਝ ਦਾ ਸੰਕਲਪ ਅਤੇ ਮਾਨਵ ਦਰਦ ਨੂੰ ਨਿਵਾਰਨ ਦੀ ਇੱਛਾ ਗੁਰੂ ਗ੍ਰੰਥ ਦੇ ਸਮੂਹ ਭਗਤਾਂ, ਗੁਰੂਆਂ, ਭੱਟਾਂ ਨੇ ਵਿਅਕਤ ਕੀਤੀ ਹੈ। "ਜਗਤੁ ਜਲੰਦਾ ਰਖਿ ਲੈ" ਦੀ ਅਰਦਾਸ ਬਾਣੀ ਦੇ ਪੈਰੋਕਾਰਾਂ ਨੂੰ ਗੁੜ੍ਹਤੀ ਵਿਚ ਮਿਲੀ ਹੈ। ਪੰਜਾਬੀ ਸਭਿਆਚਾਰ ਵਿਚ ਦਲੇਰੀ ਦੇ ਗੁਣ ਨੂੰ ਜੋਧਾ-ਮਹਾਂਬਲੀ-ਸੂਰਮਾ ਦੀ ਧਾਰਨਾ ਨੇ ਪੁਸ਼ਟ ਕੀਤਾ ਹੈ, ਜਿਸ ਦੀ ਗੁੰਜਾਰ ਬਾਣੀ ਵਿਚ ਸੁਣਾਈ ਦੇਂਦੀ ਹੈ। ਇਹ ਬਿਰਤੀ ਜਿਥੇ ਸੁਰਖਿਆ ਲਈ ਤਿਆਰੀ ਦੀ ਸੂਚਕ ਹੈ, ਵਧੀਕੀ, ਅਨਿਆਂ ਤੇ ਧਕੇ ਵਿਰੁੱਧ ਰੋਸ-ਪ੍ਰਗਟਾਵੇ ਦੇ ਸਾਹਸ ਦਾ ਸੰਕੇਤ ਵੀ ਹੈ। ਸਿੱਖ ਨੈਤਿਕਤਾ ਵਿਚ ਸੰਤੋਖ ਤੇ ਸੰਜਮ, ਉਪਕਾਰ ਤੇ ਦਇਆ, ਬਹਾਦਰੀ ਤੇ ਨਿਆਂਸ਼ੀਲਤਾ ਦੇ ਗੁਣਾਂ ਉਤੇ ਬਲ, ਇਸ ਨੂੰ ਸੰਸਾਰ ਦੀਆਂ ਪ੍ਰਮੁੱਖ ਨੈਤਿਕ ਧਾਰਵਾਂ ਨਾਲ ਜੋੜਦਾ ਹੈ, ਅਤੇ ਪੰਜਾਬੀ ਸਭਿਆਚਾਰ ਨੂੰ ਬਾਣੀ ਪ੍ਰੇਰਿਤ ਮਾਨਵਵਾਦੀ ਸੇਧ ਦੇ ਆਧਾਰ ਉਤੇ ਉੱਚਤਮ ਕੀਮਤਾਂ

ਦਾ ਧਾਰਨੀ ਬਣਾਉਂਦਾ ਹੈ। ਜੇਕਰ ਪੰਜਾਬੀ ਸਭਿਆਚਾਰ ਕਰਮ-ਕਾਂਡੀ ਬੰਦਸ਼ਾਂ ਤੋਂ ਵਧੇਰੇ ਕਰਕੇ ਮੁਕਤ ਹੈ, ਇਸ ਵਿਚ ਉਦਾਰਭਾਵੀ ਬਿਰਤੀ, ਉੱਦਮ ਤੇ ਸਵੈ-ਨਿਰਭਰਤਾ ਦੀ ਭਾਵਨਾ ਪ੍ਰਬਲ ਹੈ, ਤਾਂ ਇਸ ਵਿਚ ਵੀ ਬਾਣੀ ਦੇ ਪ੍ਰਭਾਵ ਦਾ ਵਡੇਰਾ ਹੱਥ ਦੇਖਿਆ ਜਾ ਸਕਦਾ ਹੈ।

## 2. ਸਮਾਜਕ ਸੰਬੰਧਾਂ ਉਤੇ ਪ੍ਰਭਾਵ

ਆਦਿ-ਗ੍ਰੰਥ ਦੀ ਬੀੜ ਦਾ ਨਿਰਮਾਣ ਸਤਾਰ੍ਹਵੀਂ ਸਦੀ ਦੇ ਸਮਾਜਕ ਸੰਬੰਧਾਂ ਵਿਚ ਪਰਿਵਰਤਨ ਦਾ ਝੰਡਾ-ਬਰਦਾਰ ਬਣਿਆ, ਸਮੁੱਚੇ ਉੱਤਰੀ ਭਾਰਤ ਤੇ ਵਿਸ਼ੇਸ਼ ਕਰ ਕੇ ਪੰਜਾਬ ਵਿਚ। ਇਸ ਸੁਧਾਰ ਦਾ ਪਿਛੋਕੜ ਸੋਲ੍ਹਵੀਂ ਸਦੀ ਦੇ ਦੌਰਾਨ ਗੁਰਬਾਣੀ ਦਾ ਪ੍ਰਸਾਰ ਸੀ। ਬੀੜ ਨੇ ਭਗਤਾਂ ਤੇ ਗੁਰੂਆਂ ਦੇ ਸੰਦੇਸ਼ ਨੂੰ ਵਧੇਰੇ ਤੀਬਰਤਾ ਨਾਲ ਲੋਕਾਂ ਤਕ ਪੁਚਾਇਆ। ਬਾਣੀ ਨੇ ਮਨੁੱਖ ਨੂੰ ਬਤੌਰ ਮਨੁੱਖ ਦਰਸਾਣ ਦਾ ਕਾਰਜ ਕੀਤਾ, ਜੋ ਕਿ ਭਾਰਤੀ ਪਰੰਪਰਾ ਦੇ ਵਰਣ-ਭੇਦ, ਜ਼ਾਤ-ਪਾਤ, ਛੂਤ-ਛਾਤ ਦੇ ਵਖਰੇਵਿਆਂ ਨੂੰ ਇਕ ਵੰਗਾਰ ਸੀ। ਸਦੀਆਂ ਤੋਂ ਲੋਕ ਊਚ-ਨੀਚ ਦੀਆਂ ਬੰਦਸ਼ਾਂ ਵਿਚ ਜਕੜੇ ਹੋਏ ਸਨ। ਭਾਰਤੀ ਜਨ-ਜੀਵਨ ਵਿਚ ਖੜੋਤ ਆ ਚੁੱਕੀ ਸੀ। ਕੋਈ ਨਵੀਂ ਸੇਧ, ਨਵੀਂ ਦਿਸ਼ਾ ਦਿਖਾਈ ਨਹੀਂ ਸੀ ਦੇ ਰਹੀ। ਸ਼ੂਦਰ 'ਨੀਚ' ਸੀ, 'ਅਛੂਤ' ਸੀ, ਉਸ ਨੂੰ 'ਮਨੁੱਖ' ਦਾ ਦਰਜਾ ਦੇਣਾ ਅਣਹੋਣੀ ਜਿਹੀ ਗੱਲ ਸੀ। ਬ੍ਰਾਹਮਨ ਦੀ ਪਦਵੀ ਨੂੰ ਕੋਈ ਵੰਗਾਰ ਨਹੀਂ ਸੀ ਸਕਦਾ। ਇਸ ਜਾਤੀ-ਭੇਦ ਉਤੇ ਆਧਾਰਿਤ ਅਨਿਆਂ ਵਿਰੁੱਧ ਭਗਤੀ ਅੰਦੋਲਨ ਨੇ ਆਵਾਜ਼ ਉਠਾਈ, ਸੰਤਾਂ-ਭਗਤਾਂ ਦੀ ਬਾਣੀ ਵਿਚ ਰੋਸ ਦੇ ਪ੍ਰਗਟਾਵੇ ਦੇਖੇ ਗਏ, ਪਰ ਜ਼ਾਤ-ਪਾਤ ਪ੍ਰਣਾਲੀ ਨੂੰ ਪਹਿਲੀ ਜ਼ੋਰਦਾਰ ਵੰਗਾਰ ਗੁਰੂ ਨਾਨਕ ਨੇ ਹੀ ਦਿੱਤੀ, ਜੋ ਕਿ ਇਕ ਲਹਿਰ ਦੇ ਰੂਪ ਵਿਚ, ਬਾਣੀ-ਰਚਨਾ ਦੇ ਰੂਪ ਵਿਚ, ਅਤੇ ਲੋਕਾਂ ਦੀ ਮਾਨਸਿਕ ਸ਼ੁੱਧੀ ਦੇ ਰੂਪ ਵਿਚ ਸਾਹਮਣੇ ਆਈ।

ਗੁਰੂ ਅਰਜਨ ਨੇ ਆਦਿ-ਗ੍ਰੰਥ ਵਿਚਲੇ ਬਾਣੀ-ਸੰਗ੍ਰਹਿ ਦੁਆਰਾ ਇਹ ਪ੍ਰਮਾਣਿਤ ਕਰ ਦਿੱਤਾ ਕਿ ਸੱਚੀ ਧਰਮ-ਭਾਵਨਾ ਦੀ ਸੇਧ ਇਕੋ ਹੈ, ਚਾਹੇ ਧਰਮ ਹਿੰਦੂ ਦਾ ਹੋਵੇ, ਚਾਹੇ ਮੁਸਲਮਾਨ ਦਾ ਤੇ ਚਾਹੇ ਕਿਸੇ ਹੋਰ ਫ਼ਿਰਕੇ ਦਾ। ਜੇ ਵਿਅਕਤੀ ਦੀ ਮਨੁੱਖਤਾ ਕਾਇਮ ਹੈ, ਜੇ ਉਹ ਚੰਗਾ ਇਨਸਾਨ ਹੁੰਦਾ, ਤਾਂ ਉਹ ਹਿੰਦੂ-ਮੁਸਲਿਮ ਦੇ ਵਖਰੇਵਿਆਂ ਵਿਚ ਨਹੀਂ ਪਏਗਾ, ਸਭ ਨਾਲ ਉਸ ਦੀ ਬਣ ਆਏਗੀ। ਬੀੜ ਵਿਚ ਸੰਕਲਿਤ ਬਾਣੀ ਸਭ ਦੀ ਸਾਂਝੀ ਰਚਨਾ ਹੈ, ਇਸ ਵਿਚ ਕੋਈ ਊਚ-ਨੀਚ ਦਾ ਭਿੰਨ-ਭੇਦ ਨਹੀਂ; ਫ਼ਰੀਦ ਵੀ ਉਸੇ ਸਨਮਾਨ ਦਾ ਪਾਤਰ ਹੈ, ਜਿਸ ਦਾ ਗੁਰੂ ਨਾਨਕ ਤੇ ਕਬੀਰ ਹੈ, ਧੰਨਾ ਤੇ ਸੈਣ ਹੈ, ਨਾਮਦੇਵ ਤੇ ਰਵਿਦਾਸ ਹੈ। ਜੇ ਬਾਣੀਕਾਰ ਬੀੜ ਵਿਚ ਇਕੱਠੇ

ਹੋ ਗਏ ਹਨ, ਤਾਂ ਬਾਣੀ ਦੇ ਪਾਠਕ ਤੇ ਪੈਰੋਕਾਰ ਕਿਉਂ ਵਖਰੇਵਿਆਂ ਵਿਚ ਉਲਝੇ ਰਹਿਣ ? 'ਮਿਲਬੋਂ' ਦੀ ਮਹਿਮਾ ਦਾ ਪ੍ਰਭਾਵ ਲੋਕ-ਮਨਾਂ ਉਤੇ ਅਵੱਸ਼ ਪਿਆ, ਜਾਤ-ਅਭਿਮਾਨ ਤੇ ਜਾਤ-ਗਿਲਾਨੀ, ਵਿਸ਼ੇਸ਼ ਕਰਕੇ ਪੰਜਾਬ ਵਿਚ, ਹੋਰਨਾਂ ਪ੍ਰਾਂਤਾਂ ਦੇ ਟਾਕਰੇ ਉਤੇ ਕਾਫ਼ੀ ਹੱਦ ਤਕ ਘਟਦੇ ਗਏ। ਸੰਗਤ ਵਿਚ ਉਚ-ਨੀਚ ਦਾ ਪ੍ਰਸ਼ਨ ਹੀ ਨਹੀਂ ਸੀ, ਲੰਗਰ ਦੀ ਸੰਸਥਾ ਨੇ ਇਸ ਉਤੇ ਹੋਰ ਕਾਰੀ ਸੱਟ ਮਾਰੀ, ਅਤੇ ਜੱਥੇਬੰਦੀ ਦੀ ਲੋੜ ਨੇ ਸਿੱਖ ਲਹਿਰ ਵਿਚ ਜ਼ਾਤ-ਪਾਤ ਨੂੰ ਅਰਥਹੀਣ ਕਰ ਦਿੱਤਾ। ਗੁਰੂ ਤੇ ਗੁਰਬਾਣੀ ਦੇ ਸਨਮੁੱਖ ਸਭ ਬਰਾਬਰ 'ਮਨੁੱਖ' ਸਨ, ਨਾ ਉਚ ਸੀ, ਨਾ ਨੀਚ, ਨਾ ਅਭਿਮਾਨ ਸੀ, ਨਾ ਹੀਣਤਾ।

ਇਹ ਕਹਿਣਾ ਅਤਿ-ਕਥਨੀ ਹੋਵੇਗੀ ਕਿ ਬਾਣੀ ਦੇ ਪ੍ਰਭਾਵ ਅਧੀਨ ਪੰਜਾਬ ਵਿਚ ਆਦਰਸ਼ਕ ਸਮਾਜ ਕਾਇਮ ਹੋ ਗਿਆ, ਜ਼ਾਤ-ਪਾਤ, ਫ਼ਿਰਕਾ-ਪ੍ਰਸਤੀ ਤੇ ਸ਼੍ਰੇਣੀਆਂ ਦੇ ਵਿਰੋਧ ਬਿਲਕੁਲ ਸਮਾਪਤ ਹੋ ਗਏ। ਫਿਰ ਵੀ, ਇਹ ਸਵੀਕਾਰ ਕਰਨ ਵਿਚ ਕਿਸੇ ਨੂੰ ਸੰਕੋਚ ਨਹੀਂ ਕਿ ਪੰਜਾਬ-ਵਾਸੀਆਂ ਨੇ ਨਰੋਈ ਸੇਧ ਅਪਨਾਉਣ ਦੀ ਦਲੇਰੀ ਦਿਖਾਈ। ਮੁਗ਼ਲ-ਹਕੂਮਤ ਦਾ ਪ੍ਰਬੰਧਕੀ ਢਾਂਚਾ ਪੱਖ-ਪਾਤੀ ਰਵੱਈਏ ਤੋਂ ਕੰਮ ਲੈਂਦਾ ਸੀ, ਅਮੀਰ ਗ਼ਰੀਬ ਦੇ ਅੰਤਰ ਤਿੱਖੇਰੇ ਹੋ ਰਹੇ ਸਨ, ਜ਼ਾਤ-ਅਭਿਮਾਨ ਆਪਣੇ ਹਿੱਤਾਂ ਦੀ ਰਾਖੀ ਲਈ ਤੱਤਪਰ ਸੀ,—ਇਸ ਸਭ ਕੁਝ ਦੇ ਬਾਵਜੂਦ ਸਮਾਜਕ ਸੰਬੰਧਾਂ ਵਿਚ ਸੁਧਾਰ ਆਇਆ। ਸਿੱਖ-ਬਰਾਦਰੀ, ਬਾਣੀ ਦੀ ਪ੍ਰੇਰਨਾ ਅਧੀਨ, ਨਵੀਂ ਕੌਮੀਅਤ ਦਾ ਰੂਪ ਧਾਰਦੀ ਗਈ, ਜਿਸ ਨੇ ਦਲਿਤ ਵਰਗਾਂ ਦੀ ਰਖਵਾਲੀ ਤੇ ਸੁਰਖਿਆ ਆਪਣੇ ਜ਼ਿਮੇਂ ਓਟ ਲਈ। ਸਿੱਖ ਭਾਈਚਾਰੇ ਵਿਚ ਸਾਂਝ ਦੀ ਭਾਵਨਾ ਗੁਰੂ ਸਾਹਿਬਾਨ ਦੀ ਨਿਜੀ ਅਗਵਾਈ ਨੇ, ਅੰਮ੍ਰਿਤਸਰ ਦੀ ਸਥਾਪਨਾ ਨੇ, ਅਤੇ ਗੁਰੂ ਗ੍ਰੰਥ ਦੀ ਨੈਤਿਕ-ਅਧਿਆਤਮਿਕ ਸੇਧ ਨੇ ਭਰਵੀਂ ਮਾਤ੍ਰਾ ਵਿਚ ਉਪਜਾਈ। ਸਤਾਰ੍ਹਵੀਂ ਸਦੀ ਵਿਚ ਮਸੰਦ-ਪ੍ਰਣਾਲੀ ਨੇ ਵੀ ਸਿੱਖ ਸਮਾਜ ਨੂੰ ਸੰਗਠਿਤ ਕਰਨ ਵਿਚ ਹਿੱਸਾ ਪਾਇਆ, ਅਤੇ ਦਸਵੰਧ ਦੀ ਪ੍ਰਥਾ ਨੇ ਇਸ ਨੂੰ ਹੋਰ ਬਲਵਾਨ ਕਰ ਦਿੱਤਾ। ਆਪਣੀ ਕਮਾਈ ਵਿਚੋਂ ਦਸਵਾਂ ਹਿੱਸਾ ਗੁਰੂ-ਘਰ ਨੂੰ ਜਾਂ ਕੌਮੀ ਕਾਰਜਾਂ ਹਿਤ ਅਰਪਿਤ ਕਰਨ ਨਾਲ ਅਮੀਰ ਗ਼ਰੀਬ ਦਾ ਅੰਤਰ ਬੇਸ਼ੱਕ ਸਮਾਪਤ ਨਹੀਂ ਹੁੰਦਾ, ਪਰ ਇਕੋ ਧੁਰੇ ਨਾਲ ਜੁੜੇ ਹੋਣ ਦੀ ਚੇਤਨਾ ਜ਼ਰੂਰ ਵਿਗਸਦੀ ਹੈ। ਹੱਕ ਹਲਾਲ ਜਾਂ ਕਿਰਤ ਦੀ ਕਮਾਈ ਉਤੇ ਬਲ ਅਣ-ਕਮਾਈ ਦੌਲਤ ਤੋਂ ਉਪਜੀਆਂ ਕੁਰੀਤੀਆਂ ਨੂੰ ਦੂਰ ਕਰਨ ਦਾ ਕਾਰਗਰ ਉਪਰਾਲਾ ਬਣ ਸਕਦਾ ਹੈ।

### 3. ਜੀਵਨ-ਮਰਿਆਦਾ ਦਾ ਨਵ-ਨਿਰਮਾਣ

ਜਿਸ ਜੀਵਨ-ਜਾਚ ਦੀ ਸੇਧ ਗੁਰੂ-ਬਾਣੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਭਗਤ-ਬਾਣੀ ਨੇ ਜਨਤਾ ਨੂੰ ਦਿੱਤੀ, ਅਧਿਆਤਮਕ ਪ੍ਰਾਪਤੀ ਉਸ ਦਾ ਸ੍ਰੇਸ਼ਟ ਪੱਖ

ਸੀ, ਪਰ ਇਸ ਦੇ ਨਾਲ ਹੀ ਨੈਤਿਕ ਤੇ ਸਮਾਜਕ, ਪਰਿਵਾਰਕ ਸਭਿਆਚਾਰਕ, ਸੂਹਜਮਈ ਤੇ ਗਿਆਨਮਈ, ਇਥੋਂ ਤਕ ਕਿ ਰਾਜਨੀਤਕ ਪੱਖਾਂ ਦੀ ਚਰਚਾ ਵੀ ਬਾਣੀ ਵਿਚ ਸ਼ਾਮਲ ਹੈ। ਗੁਰਬਾਣੀ ਦੀ ਜੀਵਨ-ਜਾਚ ਪ੍ਰਭੂ-ਪ੍ਰੇਮ, ਭਾਉ-ਭਗਤੀ ਤੇ ਅਰਦਾਸ ਦੇ ਨਾਲ ਨਾਲ ਸਦਾਚਾਰਕ ਕਰਮ ਤੇ ਚਰਿੱਤਰ ਦੇ ਗੁਣਾਂ ਉੱਤੇ ਅਧਿਕ ਬਲ ਦੇਂਦੀ ਹੈ। ਗੁਰੂ ਨਾਨਕ ਨੇ 'ਨਾਦ' ਦੇ ਪ੍ਰਤੀਕ ਰਾਹੀਂ ਇਕਸੁਰਤਾ, ਅਤੇ 'ਵੇਦ' ਦੇ ਪ੍ਰਤੀਕ ਰਾਹੀਂ ਗਿਆਨ ਦੇ ਉਦੇਸ਼ਾਂ ਨੂੰ ਵਿਅਕਤੀ ਦੇ ਜੀਵਨ ਵਿਚ ਪ੍ਰਮੁੱਖਤਾ ਦਿੱਤੀ। ਸੰਗੀਤ ਰਸ ਅਤੇ ਰਸ-ਕਸ ਦੀ ਸੂਝ ਨੂੰ ਵੀ ਆਦਰ-ਯੋਗ ਥਾਂ ਮਿਲੀ। ਸੁਚੇਤਨਾ, ਬੁੱਧ-ਬਲ, ਸਾਖਰਤਾ ਦੇ ਗੁਣ ਇਸੇ ਸਕੀਮ ਦਾ ਭਾਗ ਹਨ, ਜਿਨ੍ਹਾਂ ਦੇ ਸੰਚਾਰ ਤੋਂ ਬਿਨਾਂ ਵਿਅਕਤੀ 'ਮਨੁੱਖ' ਦੀ ਪੱਧਰ ਨੂੰ ਨਹੀਂ ਪੁਜਦਾ। ਆਪਣੇ ਸਮਕਾਲੀ ਸਮਾਜ ਦੇ ਹਿੰਦੂ ਤੇ ਮੁਸਲਮਾਨ ਮੈਂਬਰਾਂ ਨੂੰ ਗੁਰੂ ਨਾਨਕ ਦੀ ਦੋ-ਹਰਫ਼ੀ ਤਾੜਨਾ ਸੀ— "ਛੋਡੀਲੇ ਪਾਖੰਡਾ!"—ਜੋ ਕਿ ਉਨ੍ਹਾਂ ਨੇ ਪ੍ਰਚਲਿਤ ਕੁਰੀਤੀਆਂ, ਫੋਕਟ ਕਰਮ-ਕਾਂਡਾਂ, ਵਹਿਮ-ਪ੍ਰਸਤੀ, ਫੋਕੀ ਜ਼ਾਹਰਦਾਰੀ ਆਦਿਕ ਦੀ ਆਲੋਚਨਾ ਦੇ ਪ੍ਰਸੰਗ ਵਿਚ ਨਿਸ਼ਚੇ ਕਰਾਈ। ਕਾਇਰ ਤੇ ਡਰਪੋਕ ਵਿਅਕਤੀ ਨਾ ਆਪਣਾ ਕੁਝ ਸੁਆਰ ਸਕਦੇ ਹਨ, ਨਾ ਸਮਾਜ ਦਾ। 'ਨਿਰਭਉ' ਦਾ ਆਦਰਸ਼ ਥਾਪ ਕੇ ਗੁਰੂਆਂ ਨੇ ਸਾਹਸ ਤੇ ਦਲੇਰੀ ਦੇ ਗੁਣਾਂ ਨੂੰ ਸਲਾਹਿਆ। ਗੁਰੂ ਤੇਗ਼ ਬਹਾਦਰ ਦੀ ਰਚਨਾ ਵਿਚ 'ਗਿਆਨੀ' ਦੀ ਪਰਿਭਾਸ਼ਾ ਹੀ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ" ਦੇ ਸ਼ਬਦ ਵਿਚ ਹੋ ਗਈ।

ਸੂਰਮਗਤੀ ਦੇ ਕ੍ਰਿਆਤਮਕ ਪੱਖ ਉੱਤੇ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਧਿਆਨ ਕੇਂਦ੍ਰਿਤ ਹੋਇਆ। ਪਰ ਸੂਰਮੇ ਦੇ ਲੱਛਣਾਂ ਦੀ ਚਰਚਾ ਗੁਰੂ-ਬਾਣੀ ਤੇ ਭਗਤ-ਬਾਣੀ ਵਿਚ ਪਹਿਲਾਂ ਤੋਂ ਹੀ ਪ੍ਰਾਪਤ ਸੀ। ਕਬੀਰ ਦੀ ਸ਼ਬਦਾਵਲੀ ਵਿਚ-"ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ।" ਇਹ ਸੰਤਗੀਰੀ ਦੀ ਸੂਰਮਤਾਈ ਸੀ, ਜਿਸ ਲਈ ਸਿਰ 'ਤਲੀ' ਉੱਤੇ ਧਰਨਾ ਪੈਂਦਾ ਹੈ। ਮਗਰੋਂ ਇਹ ਸਿਪਾਹੀ ਦੇ ਕਰਤੱਵ ਵਿਚ ਬਦਲ ਗਈ, ਜਦੋਂ ਅਸੂਲ ਦੀ ਖ਼ਾਤਿਰ, ਧਰਮ ਤੇ ਨਿਆਂ ਦੀ ਖ਼ਾਤਿਰ, ਜਾਨ ਦੀ ਬਾਜ਼ੀ ਲਗਾਉਣ ਦੀ ਲੋੜ ਪੈ ਗਈ।

ਸ਼ੇਖ਼ ਫ਼ਰੀਦ ਨੇ ਕਠਿਨਾਈਆਂ ਝੱਲ ਕੇ ਆਪਣੇ 'ਸਾਜਨ' ਨੂੰ ਜਾ ਮਿਲਣ ਦੀ ਗੱਲ ਕੀਤੀ ਸੀ, ਤਾਂ ਕਿ ਨੇਹੁੰ ਨਾ ਟੁੱਟ ਜਾਵੇ। ਇਸ ਵਲਵਲੇ ਦੀ ਪੁਸ਼ਟੀ ਹੋਰਨਾਂ ਬਾਣੀਕਾਰਾਂ ਨੇ ਖੁਲ੍ਹ ਕੇ ਕੀਤੀ। ਫ਼ਰੀਦ ਜੀ ਨੇ ਸੁਤੰਤਰਤਾ ਦੇ ਜੀਵਨ ਨੂੰ ਪਹਿਲ ਦੇਂਦਿਆਂ, ਬਾਰ੍ਹਵੀਂ ਸਦੀ ਦੇ ਭਾਰਤ ਵਿਚ ਆਧੁਨਿਕ ਮੁਹਾਵਰੇ ਦੀ ਵਰਤੋਂ ਕਰਦਿਆਂ ਕਿਹਾ ਸੀ—

ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੇ ਨ ਦੇਹਿ ।
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ।

ਰਾਜ ਪ੍ਰਬੰਧ ਕੈਸਾ ਹੋਵੇ ? ਜਿਸ ਵਿਚ ਹਰ ਕਿਸੇ ਨੂੰ ਸੁਤੰਤਰ ਜੀਵਨ ਜਿਉਂਣ ਦਾ ਅਵਸਰ ਮਿਲੇ, ਕਿਸੇ ਦੀ ਕਰੋਪੀ ਸਹਿਣੀ ਨਾ ਪਵੇ, ਨਿਰਭਰਤਾ ਦੀ ਮਜਬੂਰੀ ਨਾ ਹੋਵੇ, ਖਾਣ-ਖਰਚਣ ਲਈ ਧਨ-ਮਾਲ ਦੀ ਕਮੀ ਨਾ ਹੋਵੇ । ਮਿਹਰਵਾਣ ਦਾ ਹੁਕਮ ਅਜਿਹਾ ਵਰਤੇ, ਕੋਈ ਕਿਸੇ ਦਾ ਦਿਲ ਨਾ ਦੁਖਾਵੇ, ਸਾਰੀ ਲੋਕਾਈ ਸੁਖੀ ਵਸੇ, ਅਤੇ ਗੁਰੂ ਅਰਜਨ ਦੀ ਸ਼ਬਦਾਵਲੀ ਵਿਚ—"ਇਹੁ ਹੋਆ ਹਲੇਮੀ ਰਾਜੁ ਜੀਉ ।" ਮਨੁੱਖ ਦੇ ਮਾਨਸਿਕ-ਆਤਮਿਕ ਵਿਕਾਸ ਲਈ ਪਦਾਰਥਕ ਤੇ ਰਾਜਸੀ ਹਾਲਾਤ ਦਾ ਮੁਆਫ਼ਕ ਹੋਣਾ ਜ਼ਰੂਰੀ ਸਮਝਿਆ ਗਿਆ । ਉਦੇਸ਼ ਰਹੱਸਮਈ ਅਨੁਭਵ ਦੀ ਪ੍ਰਾਪਤੀ ਸੀ, ਬ੍ਰਹਮ-ਗਿਆਨ ਤੇ ਅਨੰਦ ਦੀ ਅਵਸਥਾ ਸੀ । ਪਰ ਇਨ੍ਹਾਂ ਪ੍ਰਾਪਤੀਆਂ ਦਾ ਲਾਭ ਸੰਗ-ਸਾਥ ਨੂੰ ਪੁਜਣਾ ਵੀ ਜ਼ਰੂਰੀ ਸੀ । ਬ੍ਰਹਮ-ਗਿਆਨੀ ਜੇ ਨਿਰਲੇਪ ਹੈ, ਤਾਂ ਨਿਰਦੋਖ ਵੀ ਹੈ, ਉਸ ਦੇ ਹਿਰਦੇ ਵਿਚ ਪਰਉਪਕਾਰ ਲਈ ਉਮਾਹ ਵੀ ਹੈ ।

ਸਿੱਖੀ ਦੀ ਜਿਸ ਜੀਵਨ-ਮਰਿਆਦਾ ਦਾ ਨਿਰਮਾਣ ਗੁਰੂ ਸਾਹਿਬਾਨ ਵਲੋਂ ਕੀਤਾ ਗਿਆ, ਉਸ ਦੀ ਸਪੱਸ਼ਟ ਧਾਰਨਾ ਗੁਰੂ ਰਾਮਦਾਸ ਦੀ ਰਚਨਾ ਵਿਚ ਪ੍ਰਾਪਤ ਹੈ ਜਿਸ ਅਨੁਸਾਰ ਸਤਿਗੁਰੂ ਦਾ ਸੱਚਾ ਸਿੱਖ ਉਹੀ ਹੈ ਜੋ ਸਵੇਰੇ ਉਠ ਕੇ ਹਰੀ ਦਾ ਨਾਮ ਧਿਆਵੇ; ਉੱਦਮੀ ਹੋਵੇ, ਪ੍ਰਭਾਤ ਵੇਲੇ ਇਸ਼ਨਾਨ ਕਰੇ, ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾਵੇ । "ਫਿਰਿ ਚੜੈ ਦਿਵਸੁ, ਗੁਰਬਾਣੀ ਗਾਵੈ, ਬਹਦਿਆਂ ਉਠਦਿਆਂ ਹਰਿਨਾਮੁ ਧਿਆਵੈ । ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ ।" ਅਤੇ ਅੰਤ ਵਿਚ—"ਜੋ ਆਪਿ ਜਪੈ, ਅਵਰਾ ਨਾਮ ਜਪਾਵੈ ।" ਗੁਰੂ ਦੀ 'ਚਾਲ' (ਰਹਿਣੀ) ਵਿਚ ਚੱਲਣ ਵਾਲਾ ਉਹੀ ਹੈ, ਜੋ ਗੁਰੂ ਦੀ ਆਗਿਆ (ਸਿਖਿਆ) ਨੂੰ ਭਲੀ ਜਾਣ ਕੇ ਮੰਨੇ, ਸ਼ੁਕਰਾਨੇ ਵਿਚ ਰਹੇ, ਪੁੰਨ-ਕਰਮ ਕਰੇ । ਜੀਵਨ-ਮਰਿਆਦਾ ਦੀ ਜੋ 'ਜੁਗਤੀ' ਗੁਰਬਾਣੀ ਵਿਚ ਦੱਸੀ ਗਈ ਹੈ, ਉਹ ਗੁਰੂ ਅਰਜਨ ਦੇ ਸ਼ਬਦਾਂ ਵਿਚ—"ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ, ਵਿਚੇ ਹੋਵੈ ਮੁਕਤਿ"—ਦੀ ਜੁਗਤੀ ਹੈ ।

## 4. ਸ੍ਰੇਸ਼ਟ ਧਰਮ ਦੀ ਵਿਆਖਿਆ

ਗੁਰੂ ਅਰਜਨ ਦੇਵ ਨੇ ਆਪਣੀ ਸਿਰਮੌਰ ਰਚਨਾ 'ਸੁਖਮਨੀ' ਵਿਚ ਕਈ ਮਹੱਤਵ-ਪੂਰਨ ਸੰਕਲਪਾਂ ਤੇ ਸ਼ਬਦਾਂ ਦੀ ਵਿਸਤ੍ਰਿਤ ਵਿਆਖਿਆ ਦਿੱਤੀ ਹੈ, ਜਿਵੇਂ ਸਾਧੂ ਦੇ ਸੰਗ ਦੀ, ਸੰਤ ਦੇ ਦੋਖੀ ਦੀ, ਬ੍ਰਹਮ ਗਿਆਨੀ ਦੇ ਲੱਛਣਾਂ ਦੀ । ਕੁਝ ਅਜਿਹੇ ਸੰਕਲਪ ਵੀ ਹਨ, ਜਿਨ੍ਹਾਂ ਦੀ ਕੇਵਲ ਸੰਖਿਪਤ ਰੂਪ ਵਿਚ ਪਰਿਭਾਸ਼ਾ

ਦਿੱਤੀ ਹੈ, ਚਾਹੇ ਕਿਸੇ ਹੋਰ ਸੰਦਰਭ ਵਿਚ ਉਨ੍ਹਾਂ ਨਾਲ ਸੰਬੰਧਿਤ ਸਮੱਸਿਆਵਾਂ ਤੇ ਲੱਛਣਾਂ ਦਾ ਵਿਸਥਾਰ ਵੀ ਪ੍ਰਾਪਤ ਹੈ। 'ਧਰਮ' ਦੇ ਹਵਾਲੇ ਗੁਰਬਾਣੀ ਵਿਚ ਥਾਂ-ਥਾਂ ਉਤੇ ਮਿਲਦੇ ਹਨ। 'ਸੁਖਮਨੀ' ਵਿਚ ਸ੍ਰੇਸ਼ਟ ਧਰਮ' ਦੀ ਸੰਖੇਪ ਪਰਿਭਾਸ਼ਾ ਦੇ ਕੇ ਗੁਰੂ ਸਾਹਿਬ ਨੇ ਇਸ ਸੰਕਲਪ ਸੰਬੰਧੀ ਆਪਣਾ ਦ੍ਰਿਸ਼ਟੀਕੋਣ ਸਪੱਸ਼ਟ ਕਰ ਦਿੱਤਾ ਹੈ। ਉਨ੍ਹਾਂ ਦੀਆਂ ਨਿਮਨ ਪੰਕਤੀਆਂ ਵਿਚ ਇਹ ਪਰਿਭਾਸ਼ਾ ਅੰਕਿਤ ਹੈ :

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ।
ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ।

(ਅਸਟਪਦੀ 3.8)

ਸ੍ਰੇਸ਼ਟ ਧਰਮ ਨੂੰ ਸਮਝਣ ਲਈ ਪਹਿਲਾਂ 'ਧਰਮ' ਨੂੰ ਸਮਝਣਾ ਜ਼ਰੂਰੀ ਹੈ। ਧਰਮ ਦੇ ਸੰਕਲਪ ਦਾ ਪਿਛੋਕੜ ਭਾਰਤੀ ਪਰੰਪਰਾ ਵਿਚ ਅਤਿ ਪੁਰਾਣਾ ਹੈ। ਰਿਗਵੇਦ ਵਿਚ 'ਰਿਤ' ਸ਼ਬਦ ਦੀ ਵਰਤੋਂ ਹੋਈ, ਜਿਸ ਤੋਂ ਭਾਵ ਵਿਸ਼ਵਮਈ ਨਿਯਮ ਸੀ। ਰਿਤ ਨੂੰ ਧਰਮ ਦੇ ਸੰਕਲਪ ਦੀ ਵਰਤੋਂ ਵੈਦਿਕ ਸਾਹਿਤ ਵਿਚ ਪ੍ਰਾਪਤ ਹੈ, ਜਿਸ ਦੇ ਅਰਥ ਰਿਤ ਨਾਲੋਂ ਵਧੇਰੇ ਭਿੰਨ ਨਹੀਂ। ਰਿਤ ਪ੍ਰਕਿਰਤੀ ਵਿਚ ਵਿਆਪਕ ਅਤਿਅੰਤ ਵਿਸ਼ਾਲ ਨਿਯਮ ਹੈ, ਅਤੇ ਵ੍ਰਤ ਸੰਸਾਰ ਵਿਚਲੇ ਕਿਸੇ ਵੀ ਭਾਗ, ਮੰਡਲ ਜਾਂ ਖੰਡ ਵਿਚ ਵਿਆਪਕ ਨੇਮ ਜਾਂ ਨਜ਼ਾਮ ਹੈ। ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥ ਭਿੰਨ-ਭਿੰਨ ਪ੍ਰਸੰਗਾਂ ਵਿਚ ਵਿਭਿੰਨ ਢੰਗਾਂ ਨਾਲ ਹੋਏ ਹਨ। ਜਿਵੇਂ ਪ੍ਰੋਫ਼ੈਸਰ ਰਾਮ ਸਿੰਘ ਨੇ ਕਿਹਾ ਹੈ—"ਗੁਰਬਾਣੀ ਵਿਚ ਧਰਮ ਦੇ ਅਰਥਾਂ ਦੀ ਵੰਨਗੀ ਰਿਤ ਤੇ ਵ੍ਰਤ ਦੇ ਅਰਥਾਂ ਨਾਲੋਂ ਘੱਟ ਨਹੀਂ।" ਧਰਮ ਦਾ ਅਰਥ ਧਰਮਰਾਜ ਵੀ ਹੈ, ਨੈਤਿਕ ਨਿਯਮ ਵੀ, ਕਰਤੱਵ ਵੀ। ਇਕ ਪਾਸੇ ਧਰਮ ਨੂੰ ਮੁਕਤੀ-ਮਾਰਗ ਦੇ ਅਰਥ ਵਿਚ ਵਰਤਿਆ ਗਿਆ ਹੈ, ਦੂਜੇ ਪਾਸੇ ਸਮਾਜਕ ਨਿਆਂ ਦੇ ਅਰਥ ਵਿਚ। ਧਰਮ ਵਰਣ-ਆਸ਼ਰਮ ਦੇ ਕਰਤੱਵਾਂ ਦਾ ਸੂਚਕ ਹੈ, ਨਾਲ ਹੀ ਕਰਮ-ਕਾਂਡ ਤੇ ਰਹਿਤ-ਮਰਿਆਦਾ ਦਾ। ਗੁਰੂ ਅਰਜਨ ਦੇਵ ਨੇ ਕਈ ਪ੍ਰਸੰਗਾਂ ਵਿਚ 'ਧਰਮ' ਨੂੰ ਦੀਨ, ਮਜ਼ਹਬ, ਅਧਿਆਤਮਿਕਤਾ ਦੇ ਅਰਥਾਂ ਵਿਚ ਵਰਤਿਆ ਹੈ। ਜਦੋਂ ਉਹ ਕਹਿੰਦੇ ਹਨ, "ਤਜਿ ਸਭਿ ਭਰਮ, ਭਜਿਓ ਪਾਰਬ੍ਰਹਮ। ਕਹੁ ਨਾਨਕ ਅਟਲ ਇਹੁ ਧਰਮ।" ਤਾਂ ਇਹ ਅੱਟਲ ਧਰਮ 'ਸੁਖਮਨੀ' ਦੀ ਉਕਤ ਪੰਕਤੀ ਵਿਚ ਆਏ ਸ੍ਰੇਸ਼ਟ ਧਰਮ ਨਾਲੋਂ ਵਖਰਾ ਨਹੀਂ। ਧਰਮ ਕਈ ਹਨ, ਪਰ ਸਭਨਾਂ ਵਿਚੋਂ ਉੱਤਮ ਧਰਮ, ਜੋ ਸਾਰੇ ਧਰਮਾਂ ਦਾ ਸਾਰ ਹੈ, ਤੱਤ ਹੈ, ਨਿਚੋੜ ਹੈ, ਉਸ ਦਾ ਸੰਕੇਤ ਗੁਰੂ ਅਰਜਨ ਦੀਆਂ ਉਪਰੋਕਤ ਪੰਕਤੀਆਂ ਵਿਚ ਪ੍ਰਤੱਖ ਹੈ।

ਸ੍ਰੇਸ਼ਟ ਧਰਮ ਦੀ ਪਰਿਭਾਸ਼ਾ ਵਿਚ ਦੋ ਵਿਚਾਰਾਂ ਦਾ ਸੰਗਮ ਹੈ; ਇਕ ਹਰੀ ਦੇ ਨਾਮ ਦਾ ਜਾਪ, ਦੂਜਾ ਨਿਰਮਲ ਕਰਮ। ਪਹਿਲਾ ਅਧਿਆਤਮਕ ਕਾਰਜ ਹੈ, ਦੂਜਾ

ਨੈਤਿਕ ਕਾਰਜ। ਜੋ ਵਿਅਕਤੀ ਇਨ੍ਹਾਂ ਦੋਹਾਂ ਕ੍ਰਿਆਵਾਂ ਨੂੰ ਆਪਣੀ ਜੀਵਨ-ਜਾਚ ਵਿਚ ਸਮੋ ਲੈਂਦਾ ਹੈ, ਦੋਹਾਂ ਨੂੰ ਇਕਸੁਰ ਕਰ ਲੈਂਦਾ ਹੈ, ਨੈਤਿਕਤਾ ਤੇ ਅਧਿ-ਆਤਮਕਤਾ ਦੀ ਇਕ-ਮਾਤਰ ਸੇਧ ਨੂੰ ਅਪਨਾਉਣ ਵਿਚ ਸਫਲ ਹੋ ਜਾਂਦਾ ਹੈ, ਉਸ ਨੇ ਸ੍ਰੇਸ਼ਟ ਧਰਮ ਦੀ ਭਾਵਨਾ ਸਹੀ ਰੂਪ ਵਿਚ ਰਚਾ ਲਈ ਹੈ। ਇਕ ਪਾਸੇ ਭਗਤੀ ਹੈ, ਦੂਜੇ ਪਾਸੇ ਸ਼ੁਭ ਕਰਮ। ਦੋਵੇਂ ਇਕ ਦੂਜੇ ਦੇ ਪੂਰਕ ਹਨ, ਦੋਵੇਂ ਮਿਲ ਕੇ ਵਿਅਕਤੀ ਦੀ ਆਦਰਸ਼ਕ ਘਾੜਤ ਘੜਦੇ ਹਨ। ਨਿਰੋਲ ਭਗਤੀ ਸ਼ਾਇਦ ਸੰਸਾਰਕ ਸੰਬੰਧਾਂ ਵਲੋਂ ਉਪਰਾਮਤਾ ਪੈਦਾ ਕਰ ਦੇਵੇ, ਇਸ ਲਈ ਨਾਮ-ਜਾਪ ਦੀ ਸੇਧ ਨਿਰਮਲ ਕਰਮ ਰਖੀ ਹੈ, ਜਿਸ ਤੋਂ ਭਾਵ ਪਰਉਪਕਾਰ, ਸਰਬੱਤ ਦੀ ਭਲਾਈ, ਪ੍ਰੇਮ ਤੇ ਸੇਵਾ ਹੈ। ਨੈਤਿਕ ਗੁਣਾਂ ਤੋਂ ਬਿਨਾਂ ਭਗਤੀ ਦੀ ਸੰਭਾਵਨਾ ਗੁਰਬਾਣੀ ਨੇ ਰੱਦ ਕੀਤੀ ਹੈ। ਸਿਮਰਨ ਤੇ ਸੇਵਾ ਦਾ ਸੁਮੇਲ ਸਲਾਹਿਆ ਹੈ।

ਨਾਮ-ਜਾਪ ਦੀ ਕ੍ਰਿਆ ਨੂੰ ਵਿਭਿੰਨ ਪੱਧਰਾਂ ਉਤੇ ਸਮਝਣ ਦੀ ਲੋੜ ਪੈਂਦੀ ਹੈ। ਇਕ ਪੱਧਰ ਅਭਿਆਸ ਦੀ ਹੈ। ਦੂਜੀ ਚਿੰਤਨ ਦੀ ਅਤੇ ਤੀਜੀ ਅਨੁਭਵ ਦੀ। ਸਿੱਖ ਧਰਮ ਵਿਚ ਪ੍ਰਭੂ ਦੇ ਨਾਮ ਦਾ ਲਗਾਤਾਰ ਦੁਹਰਾਉ ਜੇ ਸਾਧਾਰਨ ਪੱਧਰ ਦਾ ਜਾਪ ਹੈ, ਤਾਂ ਬਾਣੀ ਦਾ ਪਾਠ ਇਸੇ ਜਾਪ ਦਾ ਇਕ ਹੋਰ ਰੂਪ ਹੈ। ਨਿੱਤ-ਨੇਮ ਨਿਭਾਉਣਾ ਜਾਪ ਦਾ ਅਭਿਆਸ ਹੈ, ਜਿਸ ਨਾਲ ਵਿਅਕਤੀ ਦੇ ਜੀਵਨ ਵਿਚ ਸੰਜਮ ਤੇ ਜ਼ਬਤ ਆਉਂਦੇ ਹਨ, ਧਿਆਨ ਕੇਂਦ੍ਰਿਤ ਕਰਨ ਦੀ ਰੁਚੀ ਵਿਕਸਿਤ ਹੁੰਦੀ ਹੈ। ਚਿੰਤਨ ਦੀ ਪੱਧਰ ਉਤੇ ਨਾਮ-ਜਾਪ ਬਾਣੀ ਦੇ ਅਰਥਾਂ ਤੇ ਰੁਹਜਾਂ ਨੂੰ ਸਮਝਣ ਦੀ ਬਿਰਤੀ ਦਾ ਵਿਕਾਸ ਹੈ। ਇਹ ਗਿਆਨਵਾਨਤਾ ਦਾ ਮਾਰਗ ਹੈ ਜਿਸ ਵਿਚ ਬੁੱਧੀ ਆਪਣਾ ਯੋਗ ਹਿੱਸਾ ਪਾਉਂਦੀ ਹੈ। ਬਾਣੀ ਵਿਚ ਨਾਮ ਨੂੰ ਨਾਮ-ਰੂਪ ਸੰਸਾਰ ਦੀ ਹੋਂਦ ਨਾਲ ਇਕਰੂਪ ਕੀਤਾ ਗਿਆ ਹੈ, ਸਾਰੀ ਰਚਨਾ ਹੀ ਨਾਮ ਹੈ (ਜੇਤਾ ਕੀਤਾ ਤੇਤਾ ਨਾਉ); ਨਿਰਗੁਣ ਹਸਤੀ ਦਾ ਪਰਗਟ ਸਰੂਪ (ਸਾਜਿਆ ਹੋਇਆ/ਰਚਿਆ ਹੋਇਆ ਸਰੂਪ) ਨਾਮ ਹੈ, ਤੇ ਵਿਸ਼ਵ ਵਿਚ ਇਹੀ ਨੇਮ 'ਕੁਦਰਤ' ਦੇ ਰੂਪ ਵਿਚ ਵਿਆਪਕ ਹੈ। ਚਿੰਤਨਸ਼ੀਲ ਸੂਝ ਦਾਰਸ਼ਨਿਕ ਸਿਧਾਂਤਾਂ ਤੇ ਵਿਧੀਆਂ ਦੀ ਸਹਾਇਤਾ ਨਾਲ 'ਨਾਮ' ਦੇ ਡੂੰਘੇਰੇ ਅਰਥਾਂ ਤੇ ਪਰਤਾਂ ਨੂੰ ਸਾਹਮਣੇ ਲਿਆਉਂਦੀ ਹੈ।

ਅਨੁਭਵ ਦੀ ਪੱਧਰ ਉਤੇ ਨਾਮ-ਜਾਪ, ਬੁੱਧੀ ਤੋਂ ਅਗੇਰੇ ਅੰਤਰਬੋਧੀ ਤੇ ਰਹੱਸ-ਮਈ ਸੋਝੀ ਦੇ ਵਿਕਾਸ ਰਾਹੀਂ, ਵਿਸਮਾਦ ਦਾ ਅਨੁਭਵ ਦੇਂਦਾ ਹੈ। ਇਸ ਅਵਸਥਾ ਨੂੰ ਪੁੱਜੇ ਹੋਏ ਸਾਧਕ ਲਈ ਕਿਸੇ ਅਭਿਆਸ, ਉਚੇਚ ਜਾਂ ਜਤਨ ਦੀ ਲੋੜ ਨਹੀਂ ਰਹਿੰਦੀ, ਲਿਵ ਆਪਣੇ ਆਪ ਜੁੜੀ ਰਹਿੰਦੀ ਹੈ, ਅਜਪਾ ਜਾਪ ਹੁੰਦਾ ਹੈ; ਜੀਵਨ ਦੇ ਕਾਰ-ਵਿਹਾਰ ਕਰਦਿਆਂ ਅੰਤਰੀਵੀ ਤੌਰ ਤੇ ਵਿਅਕਤੀ ਆਪਣੇ ਆਤਮਿਕ ਅਸਲੇ ਨਾਲ ਜੁੜਿਆ ਰਹਿੰਦਾ ਹੈ। ਇਹੀ ਉਸ ਦਾ ਨਿਰਲੇਪਤਾ ਦਾ ਜੀਵਨ ਹੈ, ਇਹੀ ਸਹਿਜ ਤੇ ਆਨੰਦ ਹੈ।

## 5. ਸਾਂਝੀਵਾਲਤਾ ਦਾ ਸਬਕ

ਗੁਰਬਾਣੀ ਆਪਣੀ ਗੱਲ ਅਕਾਲ ਪੁਰਖ ਤੋਂ ਆਰੰਭ ਕਰਦੀ ਹੈ, ਜੋ ਕਰਤਾ ਦੇ ਰੂਪ ਵਿਚ ਸ੍ਰਿਸ਼ਟੀ ਦਾ ਸਿਰਜਨਹਾਰ ਹੈ, ਆਪਣੀ ਰਚਨਾ ਵਿਚ ਵਿਆਪਕ ਹੈ, ਹਰ ਹਿਰਦੇ ਵਿਚ ਹਾਜ਼ਿਰ ਹੈ। ਗੁਰਬਾਣੀ ਸੰਬੋਧਨ ਮਨੁੱਖ-ਮਾਤਰ ਨੂੰ ਹੈ। ਜਦੋਂ ਕੋਈ ਬਾਣੀਕਾਰ ਬ੍ਰਹਮ-ਈਸ਼ਵਰ ਨੂੰ ਮੁਖ਼ਾਤਿਬ ਹੋ ਕੇ ਆਪਣੀ ਵੇਦਨਾ, ਪੁਕਾਰ, ਤਾਂਘ, ਸ਼ੁਕਰਾਨਾ ਜਾਂ ਅਰਦਾਸ ਦੇ ਭਾਵ ਪ੍ਰਗਟਾਂਦਾ ਹੈ, ਤਾਂ ਕਾਵਿ-ਰਚਨਾ ਦੁਆਰਾ ਪ੍ਰਗਟਾਏ ਇਹ ਭਾਵ ਪਾਠਕ ਜਾਂ ਸਰੋਤੇ ਦੇ ਪੜ੍ਹਨ-ਸੁਣਨ ਲਈ ਹੁੰਦੇ ਹਨ, ਸੰਬੋਧਨ ਦਾ ਪਾਤਰ ਮਨੁੱਖ ਹੀ ਹੁੰਦਾ ਹੈ। ਬਾਣੀ ਦੀ ਕੁੱਲ ਸਿਖਿਆ ਮਨੁੱਖ ਦੇ ਆਤਮਿਕ ਕਲਿਆਣ, ਸਦਾਚਾਰਕ ਉੱਤਮਤਾ, ਸਰਬ-ਸਾਂਝੇ ਭਾਈਚਾਰੇ ਪ੍ਰਤੀ ਹੈ। ਸਿਧਾਂਤਕ ਰੂਪ ਵਿਚ ਈਸ਼ਵਰਵਾਦੀ ਹੋਣ ਦੇ ਬਾਵਜੂਦ, ਗੁਰਬਾਣੀ ਵਿਹਾਰਕ ਰੂਪ ਵਿਚ ਮਾਨਵ-ਵਾਦੀ ਹੈ। ਇਸ ਦੀਆਂ ਉੱਚਤਮ ਕਦਰਾਂ-ਕੀਮਤਾਂ ਬੂੰਦ ਤੇ ਸਾਗਰ ਦੀ ਅਭੇਦਤਾ, ਮਨੁੱਖੀ ਹਿਰਦੇ ਵਿਚ ਪ੍ਰਭੂ ਦੇ ਵਾਸ, ਮਾਨਵ-ਮਨ ਵਿਚ ਬ੍ਰਹਮ ਦੇ ਗਿਆਨ ਦੀ ਸ਼ਬਦਾਵਲੀ ਰਾਹੀਂ ਵਿਅਕਤ ਹੁੰਦੀਆਂ ਹਨ। ਜੇਕਰ ਬ੍ਰਹਮ-ਸਤ-ਚਿਤ-ਆਨੰਦ ਹੈ, ਤਾਂ ਮਨੁੱਖੀ ਹੋਂਦ ਵਿਚ ਚੇਤਨਾ ਤੇ ਅਨੰਦ ਵਿੱਦਮਾਨ ਹੀ ਨਹੀਂ, ਮਨੁੱਖ ਦਾ ਆਦਰਸ਼ ਵੀ ਹਨ।

ਜਦੋਂ ਚਿੰਤਕ ਤੇ ਧਰਮਵੇਤਾ ਮਨੁੱਖ ਨੂੰ ਸੰਬੋਧਿਤ ਹੋ ਕੇ, ਉਸ ਨੂੰ ਸੁਖਾਵਾਂ, ਸੁਚੱਜਾ, ਪ੍ਰੀਤ-ਭਰਿਆ ਭਾਈਚਾਰਾ ਕਾਇਮ ਕਰਨ ਦੀ ਪ੍ਰੇਰਨਾ ਦੇਂਦੇ ਹਨ, ਤਾਂ ਉਨ੍ਹਾਂ ਦਾ ਇਕ ਵਰਗ ਆਰਥਿਕ ਪ੍ਰਬੰਧ ਦੇ ਸੁਧਾਰ ਤੋਂ ਆਰੰਭ ਕਰ ਕੇ, ਸਮਾਜ ਵਿਚ ਨਿਆਂ, ਬਰਾਬਰੀ, ਸੁਤੰਤ੍ਰਤਾ, ਭਰੱਪਣ ਦੀਆਂ ਕੀਮਤਾਂ ਕਾਇਮ ਕਰਨ ਉਤੇ ਜ਼ੋਰ ਦੇਂਦਾ ਹੈ। ਦੂਜਾ ਵਰਗ ਮਨੁੱਖ ਨੂੰ ਨੈਤਿਕ ਗੁਣਾਂ ਤੇ ਆਤਮਿਕ ਸੋਝੀ ਦੀ ਸੇਧ ਦੇਂਦਾ ਹੈ। ਜੇਕਰ ਵਿਅਕਤੀ ਚੰਗੇਰੇ ਮਨੁੱਖ ਬਣ ਜਾਣ, ਤਾਂ ਇਸ ਦ੍ਰਿਸ਼ਟੀਕੋਣ ਤੋਂ, ਉਹ ਰੂਹਾਨੀਅਤ ਨਾਲ ਛਲਕਦਾ ਸਮਾਜ ਰਚ ਲੈਣਗੇ, ਹਰ ਕਿਸੇ ਵਿਚ ਨੇਕੀ, ਮਾਨਵ-ਪ੍ਰੇਮ ਤੇ ਸਾਧੂ-ਬਿਰਤੀ ਦਾ ਸੰਚਾਰ ਹੋ ਜਾਵੇਗਾ। ਚਿੰਤਕਾਂ, ਨੀਤੀਵਾਨਾਂ, ਪੈਗ਼ੰਬਰਾਂ, ਸਭ ਨੇ ਆਦਰਸ਼ਕ ਮਨੁੱਖੀ ਸਮਾਜ ਦੀ ਕਲਪਨਾ ਕੀਤੀ ਹੈ, ਅਤੇ ਲਗਭਗ ਸਭ 'ਆਦਰਸ਼' ਬਾਰੇ ਸਹਿਮਤ ਜਾਪਦੇ ਹਨ। ਦ੍ਰਿਸ਼ਟੀਕੋਣਾਂ ਵਿਚ ਅੰਤਰ ਸਾਧਨ ਦਾ, ਮਾਰਗ ਦਾ ਹੈ, ਜਿਸ ਨੂੰ ਅਪਨਾ ਕੇ ਉਦੇਸ਼ ਤਕ ਰਸਾਈ ਹੋ ਸਕੇ, ਮੰਜ਼ਿਲ ਦੀ ਪ੍ਰਾਪਤੀ ਹੋ ਸਕੇ।

ਜਿਨ੍ਹਾਂ ਸਮਾਜ-ਵਿਗਿਆਨੀ ਚਿੰਤਕਾਂ ਨੇ ਆਰਥਿਕ ਆਧਾਰ ਉਤੇ ਆਦਰਸ਼ਕ ਸਮਾਜ ਦੀ ਸਥਾਪਨਾ ਉਤੇ ਬਲ ਦਿੱਤਾ ਹੈ, ਉਹ ਆਪਣੀ ਚਿਤਵਨਾ ਵਿਚ ਆਏ ਭਾਈਚਾਰੇ ਨੂੰ ਸਾਮਵਾਦ, ਕਮਿਊਨਿਜ਼ਮ, ਤੇ ਕਈ ਵਾਰੀ ਸਾਂਝੀਵਾਲਤਾ ਦਾ ਨਾਮ

ਦੇਂਦੇ ਹਨ। ਗੁਰੂ ਅਰਜਨ ਦੇਵ ਨੇ ਆਪਣੀ ਬਾਣੀ ਦੇ ਅੰਤਰਗਤ 'ਸਾਂਝੀਵਾਲ' ਸ਼ਬਦ ਦੀ ਵਰਤੋਂ ਕਰ ਕੇ, ਬੁੱਧੀਮਾਨਾਂ ਨੂੰ ਅਜਿਹਾ ਪ੍ਰਭਾਵਿਤ ਕੀਤਾ ਹੈ, ਕਿ ਉਹ ਗੁਰਬਾਣੀ ਦੀ ਸਮੁੱਚੀ ਨੈਤਿਕ ਅਧਿਆਤਮਿਕ ਧਾਰਨਾ ਨਾਲ ਮਤ-ਭੇਦ ਰਖਦੇ ਹੋਏ ਵੀ ਸਾਂਝੀਵਾਲਤਾ ਦੇ ਉਪਾਸ਼ਕ ਹੋਣ ਵਿਚ ਸੰਤੁਸ਼ਟੀ ਦਾ ਅਨੁਭਵ ਕਰਦੇ ਹਨ। ਜਿਨ੍ਹਾਂ ਅਰਥਾਂ ਵਿਚ ਗੁਰੂ ਅਰਜਨ ਨੇ ਸਾਂਝੀਵਾਲਤਾ ਦਾ ਸਬਕ ਦ੍ਰਿੜ੍ਹਾਇਆ ਹੈ, ਉਹ ਬੁਨਿਆਦੀ ਤੌਰ 'ਤੇ ਅਧਿਆਤਮਕ ਖੇਤਰ ਨਾਲ ਸੰਬੰਧਿਤ ਹਨ। ਉਨ੍ਹਾਂ ਨੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ" ਦੇ ਪ੍ਰਸੰਗ ਵਿਚ ਈਸ਼ਵਰ ਨੂੰ ਸੰਬੋਧਨ ਕਰਦਿਆਂ ਕਿਹਾ :

ਸਭ ਕੋ ਆਸੈ ਤੇਰੀ ਬੈਠਾ। ਘਟ ਘਟ ਅੰਤਰਿ ਤੂੰ ਹੈ ਵੁਠਾ।
ਸਭੇ ਸਾਝੀਵਾਲ ਸਦਾਇਨਿ
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ (ਮਾਝ, 5)

ਸਾਰੀ ਮਨੁੱਖਤਾ ਇਕ ਸਾਂਝੀ ਲੜੀ ਵਿਚ ਪਰੁੱਚੀ ਹੋਈ ਹੈ, ਕਿਉਂਕਿ ਸਭਨਾਂ ਵਿਚ ਇਕੋ ਤੱਤ, ਇਕੋ ਨੂਰ ਵਿਆਪਕ ਹੈ। ਸਾਂਝੀਵਾਲ ਭਾਈਚਾਰਾ ਕੇਵਲ ਆਰਥਿਕ ਖੁਸ਼ਹਾਲੀ ਉਤੇ ਨਿਰਭਰ ਨਹੀਂ ਕਰੇਗਾ, ਇਸ ਦਾ ਨਿਰਭਰ ਹਰ ਵਿਅਕਤੀ ਵਿਚ ਦੇਵੀ ਜੋਤ ਦੀ ਪਛਾਣ ਉਤੇ ਹੋਵੇਗਾ।

ਸਾਂਝੀਵਾਲਤਾ ਦਾ ਮਾਰਗ, ਗੁਰਬਾਣੀ ਦੀ ਸਿਖਿਆ ਅਨੁਸਾਰ, ਲਿਵਲੀਨਤਾ ਦਾ ਮਾਰਗ ਹੈ, ਨਿਰਮਲ ਕਰਨੀ ਦਾ ਮਾਰਗ ਹੈ। ਇਸ ਦੀ ਨੈਤਿਕਤਾ ਦੇ ਘੇਰੇ ਵਿਚ ਜੀਵਨ ਦੇ ਪਦਾਰਥਕ, ਸਮਾਜਕ ਤੇ ਸਭਿਆਚਾਰਕ ਕਾਰਜ ਸ਼ਾਮਲ ਹਨ। ਗੁਰੂ ਅਰਜਨ ਦੀ ਪੰਕਤੀ—"ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ।"—ਆਰਥਿਕ ਕ੍ਰਿਆ ਦੀ ਆਵੱਸ਼ਕਤਾ ਵੱਲ ਸਪੱਸ਼ਟ ਸੰਕੇਤ ਹੈ। ਇਹ ਕਿਰਤ ਕਮਾਈ ਦੀ, ਉੱਦਮ ਦੀ ਕ੍ਰਿਆ ਹੈ, ਜਿਸ ਦਾ ਸੁਖ ਮਾਣਨਾ ਹੱਕੀ ਹੈ। ਨਾਲ ਹੀ—"ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ।"—ਦੀ ਗੱਲ ਕਰ ਕੇ ਗੁਰੂ ਸਾਹਿਬ ਨੇ ਆਰਥਿਕ ਤੇ ਆਤਮਿਕ ਜੀਵਨ ਦੇ ਪੱਖਾਂ ਵਿਚ ਸੰਤੁਲਨ ਰਖਣ ਦੀ ਸੇਧ ਦਿੱਤੀ। ਗੁਰਬਾਣੀ ਦਾ ਪੈਰੋਕਾਰ ਕੇਵਲ-ਮਾਤਰ ਧਿਆਨ ਧਰਨ ਵਾਲਾ, ਉਪਰਾਮ ਤੇ ਵਿਰੱਕਤ ਕਿਸਮ ਦਾ ਭਗਤ ਨਹੀਂ, ਨਾ ਹੀ ਉਹ ਪਦਾਰਥਕ ਮੰਗਾਂ ਤੇ ਉਪਰਾਲਿਆਂ ਵਿਚ ਖੱਚਿਤ ਉਲਾਰ ਕਿਸਮ ਦਾ ਜੀਵ ਹੈ। ਉਸ ਦੇ ਆਰਥਿਕ, ਨੈਤਿਕ ਤੇ ਪਰਮਾਰਥਕ ਪੱਖਾਂ ਵਿਚ ਹੋਣਹਾਰ ਸੁਮੇਲ ਪ੍ਰਾਪਤ ਹੈ।

ਅਧਿਆਇ 9

# ਗੁਰੂ ਅਰਜਨ ਦੇਵ ਅਤੇ ਰਾਜ-ਸੱਤਾ

### 1. ਗੁਰੂ-ਘਰਾਣਾ ਤੇ ਰਾਜ-ਘਰਾਣਾ

'ਸੁਖਮਨੀ' ਵਿਚ ਬ੍ਰਹਮ-ਗਿਆਨੀ ਦੇ ਲੱਛਣਾਂ ਦਾ ਵਰਣਨ ਕਰਦਿਆਂ, ਗੁਰੂ ਅਰਜਨ ਨੇ ਅਸ਼ਟਪਦੀ ਦੇ ਸਿਰਲੇਖ ਵਜੋਂ ਨਿਮਨ ਸਲੋਕ ਦਰਜ ਕੀਤਾ ਹੈ : "ਮਨਿ ਸਾਚਾ, ਮੁਖਿ ਸਾਚਾ ਸੋਇ । ਅਵਰੁ ਨ ਪੇਖੈ ਏਕਸੁ ਬਿਨੁ ਕੋਇ । ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ।" ਇਨ੍ਹਾਂ ਪੰਕਤੀਆਂ ਦਾ ਕਰਤਾ ਆਪ, ਸੱਚੇ ਅਰਥਾਂ ਵਿਚ ਬ੍ਰਹਮ-ਗਿਆਨੀ ਹੈ । ਨਾਲ ਹੀ ਉਹ 'ਸੱਚਾ ਪਾਤਸ਼ਾਹ' ਹੈ । ਗੁਰੂ ਅਰਜਨ ਦੇਵ ਨੇ ਇਕ ਪਾਸੇ ਰੂਹਾਨੀਅਤ ਦਾ ਸਬਕ ਦਿੱਤਾ, ਦੂਜੇ ਪਾਸੇ ਦੁਨਿਆਵੀ ਜੀਵਨ ਦੇ ਸੁਚੱਜੇ ਨਿਰਬਾਹ ਦੀ ਸੇਧ ਦਿੱਤੀ । 'ਪਾਤਸ਼ਾਹ' ਦੇ ਰੂਪ ਵਿਚ ਗੁਰੂ ਅਰਜਨ ਪੈਰੋਕਾਰਾਂ ਲਈ ਸਰਬਰਾਹ ਤੇ ਆਗੂ ਹੈ, ਤਖ਼ਤ ਤੇ ਛਤਰ ਦਾ ਹੱਕਦਾਰ ਹੈ । ਸਿੱਖਾਂ ਨੇ ਗੁਰੂ ਨਾਨਕ ਨੂੰ "ਪਹਿਲੀ ਪਾਤਸ਼ਾਹੀ" ਮੰਨ ਲਿਆ ਸੀ । ਬਲਵੰਡ ਤੇ ਸਤੇ ਡੂਮ ਨੇ ਆਪਣੀ ਵਾਰ ਵਿਚ ਗੁਰੂ ਅੰਗਦ ਬਾਰੇ ਕਿਹਾ : "ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ ।" ਅਤੇ ਪੰਜਵੇਂ ਗੁਰੂ ਬਾਰੇ : 'ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ ।" ਇਸੇ ਵਾਰ ਵਿਚ—"ਤੁਧੁ ਡਿਠੇ ਸਚੇ ਪਾਤਿਸਾਹ"—ਦੀ ਗੱਲ ਸ਼ਾਮਲ ਹੈ ।

ਬਾਬਾ ਨਾਨਕ ਦੀ ਗੱਦੀ ਦੇ ਵਾਰਸ ਬਾਦਸ਼ਾਹ ਜ਼ਰੂਰ ਹਨ, ਪਰ ਉਹ 'ਸੱਚਾ' ਬਾਦਸ਼ਾਹ ਹਨ, ਸਿਆਸੀ ਤੇ ਰਾਜ-ਪਾਟ ਦੇ ਅਰਥਾਂ ਵਿਚ ਨਹੀਂ । ਇਤਿਹਾਸਕ ਇਤਫ਼ਾਕ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਦੇ ਜੀਵਨ-ਕਾਲ ਵਿਚ ਹੀ ਮੁਗ਼ਲ ਹਕੂਮਤ ਦਾ ਸੰਚਾਲਕ, ਬਾਬਰ, ਹਿੰਦੁਸਤਾਨ ਦਾ ਬਾਦਸ਼ਾਹ ਆ ਬਣਿਆ । ਬਾਬਰ ਤੇ ਉਸ ਦੇ ਵਾਰਸ ਗੁਰੂ ਘਰਾਣੇ ਦੇ ਸਮਾਨਾਂਤਰ 1526 ਤੋਂ 1708 ਈਸਵੀ ਤਕ ਨਿਭਦੇ ਗਏ । "ਬਾਬੇ ਕੇ" ਵਾਰਸਾਂ ਨੂੰ "ਦੀਨ ਸ਼ਾਹ" (ਧਰਮ ਦੇ ਪਾਤਸ਼ਾਹ) ਅਤੇ "ਬਾਬਰ

ਕੇ'' ਨੂੰ ''ਦੂਨੀ ਪੱਤਿ'' (ਸੰਸਾਰੀ ਰਾਜ-ਪਾਟ ਦੇ ਮਾਲਕ) ਕਿਹਾ ਗਿਆ ਹੈ। ਦੋਵੇਂ ਪਾਤਸ਼ਾਹੀ ਘਰਾਣੇ ਇਕ ਦੂਜੇ ਦੇ ਸੰਪਰਕ ਵਿਚ ਵੀ ਆਏ, ਕਦੀ ਮਿੱਤਰਾਂ ਦੇ ਤੌਰ ਤੇ, ਕਦੀ ਵਿਰੋਧੀਆਂ ਦੇ ਰੂਪ ਵਿਚ। ਮੁੱਠ-ਭੇੜ ਹੋਈ, ਜੰਗਾਂ ਹੋਈਆਂ, ਸ਼ਹੀਦੀਆਂ ਵੀ ਦੇਣੀਆਂ ਪਈਆਂ। ਬਲਵੰਡ ਤੇ ਸਤੇ ਅਨੁਸਾਰ, ''ਨਾਨਕ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ।'' ਬਾਬਰ ਘਰਾਣੇ ਦੀ ਸਲਤਨਤ ਸਿਆਸੀ ਦਾਉ-ਪੇਚਾਂ, ਤਾਕਤ-ਅਜ਼ਮਾਈ, ਜਬਰ ਤੇ ਹਿੰਸਾ, ਤੇ ਕਦੀ ਵਾਰੀ ਸੰਪਰਦਾਇਕ ਕੱਟੜਤਾ ਉਤੇ ਆਧਾਰਿਤ ਰਹੀ। ਬਾਬੇ ਨਾਨਕ ਦੇ ਵਾਰਸਾਂ ਨੂੰ ਤਲਵਾਰ ਚੁਕਣੀ ਪਈ, ਫ਼ੌਜ ਜਥੇਬੰਦ ਕਰਨੀ ਪਈ, ਸ਼ਾਹੀ ਆਨ-ਸ਼ਾਨ ਅਖ਼ਤਿਆਰ ਕਰਨੀ ਪਈ, ਅਤੇ ਆਖ਼ਿਰ ਰਾਜ-ਪਾਟ ਵੀ ਸੰਭਾਲਣਾ ਪਿਆ, ਬੇਸ਼ੱਕ ਬੁਨਿਆਦੀ ਤੌਰ ਉਤੇ ਗੁਰੂ ਘਰਾਣੇ ਦੀ ਸੇਧ ਮਨੁੱਖ-ਮਾਤਰ ਦਾ ਨੈਤਿਕ-ਆਤਮਿਕ ਕਲਿਆਣ ਸੀ, ਦਲੇਰ ਤੇ ਨਿਰਮਲ ਜੀਵਨ-ਜਾਚ ਸੀ।

ਰੂਹਾਨੀ ਤੇ ਸਿਆਸੀ ਘਰਾਣਿਆਂ ਦੀ ਟੱਕਰ ਇਕ ਰੂਪ ਵਿਚ ਗੁਰੂ ਨਾਨਕ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਨਾਨਕ-ਬਾਣੀ ਵਿਚ ਬਾਬਰ ਦੀਆਂ ਫ਼ੌਜਾਂ ਵਲੋਂ ਭਾਰਤੀ ਵਸਨੀਕਾਂ ਉਤੇ ਢਾਹੇ ਗਏ ਜ਼ੁਲਮਾਂ ਤੇ ਅਤਿਆਚਾਰਾਂ ਦਾ ਜ਼ਿਕਰ, ਗੁਰੂ ਸਾਹਿਬ ਦੇ ਮਨ ਵਿਚ ਉਪਜੇ ਰੋਸ ਦੀ ਤਰਜਮਾਨੀ ਕਰਦਾ ਹੈ। ਇਤਿਹਾਸਕਾਰਾਂ ਨੇ ਬਾਬਰ ਨੂੰ, ਵਿਅਕਤੀ ਦੇ ਤੌਰ ਤੇ, ਨਰਮ-ਦਿਲ, ਸਖ਼ੀ ਤੇ ਖ਼ੁਦਾ ਦਾ ਖ਼ੌਫ਼ ਖਾਣ ਵਾਲਾ ਦਰਸਾਇਆ ਹੈ। ਉਹ ਫ਼ਕੀਰਾਂ ਦੀ ਇੱਜ਼ਤ ਕਰਦਾ ਹੈ, ਉਨ੍ਹਾਂ ਅੱਗੇ ਖ਼ਿਲਅਤ ਭੇਟਾ ਕਰਦਾ ਹੈ। ਪੁੱਤਰ (ਹੁਮਾਯੂੰ) ਦੀ ਸਿਹਤਯਾਬੀ ਲਈ ਦੁਆ ਕਰਦਾ, ਪ੍ਰਾਣ ਤਿਆਗ ਦੇਂਦਾ ਹੈ। ਬਾਬਰ ਦੀ ਗੁਰੂ ਨਾਨਕ ਨਾਲ 'ਮੁਲਾਕਾਤ' ਦਾ ਜ਼ਿਕਰ ਵੀ ਕਈ ਸਾਖੀਕਾਰਾਂ ਤੇ ਇਤਿਹਾਸਕਾਰਾਂ ਨੇ ਕੀਤਾ ਹੈ, ਚਾਹੇ ਇਸ ਸੰਬੰਧੀ ਨਿਰਣਾ-ਜਨਕ ਗਵਾਹੀ ਨਹੀਂ ਮਿਲ ਸਕੀ। ਮੁਹੰਮਦ ਲਤੀਫ਼ ਲਿਖਦਾ ਹੈ, ਗੁਰੂ ਨਾਨਕ ਨੂੰ ਇਬਰਾਹੀਮ ਲੋਧੀ ਦੀ ਕੈਦ ਵਿਚੋਂ ਰਿਹਾਈ ਦਾ ਹੁਕਮ ਬਾਬਰ ਨੇ ਦਿੱਤਾ ਸੀ। ਤਦ ਵੀ, ਬਾਬਰ ਦੀਆਂ ਫ਼ੌਜਾਂ ਦੀ ਮਾਰ-ਧਾੜ, ਲੁੱਟ-ਖਸੁੱਟ ਅਤੇ ਭਾਰਤ ਉਤੇ ਕਬਜ਼ਾ ਆਦਿਕ ਤੱਥਾਂ ਵਲੋਂ ਇਨਕਾਰ ਨਹੀਂ ਹੋ ਸਕਦਾ। ਇਹ ਇਤਿਹਾਸਕ ਤੱਥ ਹਨ, ਜੋ ਗੁਰੂ ਨਾਨਕ ਦੇ ਜੀਵਨ ਕਾਲ ਵਿਚ ਵਾਪਰੇ, ਉਨ੍ਹਾਂ ਦੇ ਨਿਜੀ ਅਨੁਭਵ ਵਿਚ ਆਏ। ਗੁਰੂ ਨਾਨਕ ਦੀ 'ਬਾਬਰਵਾਣੀ' ਇਕ ਸੱਚੀ-ਸੁੱਚੀ ਦਲੇਰ ਆਤਮਾ ਦੀ ਆਵਾਜ਼ ਹੈ, ਜ਼ੁਲਮ ਤੇ ਅਨਿਆਂ ਵਿਰੁੱਧ ਰੋਸ ਦਾ ਪ੍ਰਗਟਾਵਾ ਹੈ।

## 2. ਅਕਬਰ ਨਾਲ ਸੰਬੰਧ

ਮੁਗ਼ਲ ਬਾਦਸ਼ਾਹ ਦੇ ਰੂਪ ਵਿਚ, ਬਾਬਰ 1526 ਤੋਂ 1530 ਤਕ ਗੁਰੂ ਨਾਨਕ ਦਾ ਸਮਕਾਲੀ ਰਿਹਾ। ਦਸੰਬਰ 1530 ਵਿਚ ਉਸ ਦੀ ਮੌਤ ਉਪਰੰਤ ਹੁਮਾਯੂੰ ਤਖ਼ਤ

ਉਤੇ ਬੈਠਾ। ਸੰਨ 1539 ਵਿਚ ਗੁਰੂ ਨਾਨਕ ਦੀ ਗੱਦੀ ਉਤੇ ਗੁਰੂ ਅੰਗਦ ਬਿਰਾਜੇ। ਇਕ ਸਾਲ ਮਗਰੋਂ ਹੁਮਾਯੂੰ ਸ਼ੇਰਸ਼ਾਹ ਸੂਰੀ ਤੋਂ ਭਾਂਜ ਖਾ ਕੇ ਪੰਜਾਬ ਵਿਚੋਂ ਲੰਘਦਾ, ਖਡੂਰ ਵਿਖੇ ਗੁਰੂ ਅੰਗਦ ਨੂੰ ਮਿਲਿਆ। ਇਹ ਸਾਖੀ ਸਿੱਖ ਰਵਾਇਤ ਵਿਚ ਪ੍ਰਚਲਿਤ ਹੈ ਕਿ ਹੁਮਾਯੂੰ ਨੇ ਗੁੱਸੇ ਵਿਚ ਤਲਵਾਰ ਧੂਹ ਲਈ, ਪਰ ਗੁਰੂ ਸਾਹਿਬ ਦੇ ਬਚਨ ਸੁਣ ਕੇ ਸ਼ਾਂਤ ਹੋ ਗਿਆ। ਇਸ ਘਟਨਾ ਤੋਂ ਮਗਰੋਂ ਦੋ ਦਹਾਕੇ ਮੁਗ਼ਲ ਬਾਦਸ਼ਾਹ ਤੇ 'ਸੱਚੇ ਪਾਤਸ਼ਾਹ' ਦੇ ਮੇਲ ਦਾ ਕੋਈ ਜ਼ਿਕਰ ਨਹੀਂ। ਗੁਰੂ ਅਮਰਦਾਸ 1552 ਵਿਚ ਗੁਰਗੱਦੀ ਉਤੇ ਬਿਰਾਜੇ ਅਤੇ ਅਕਬਰ 1556 ਵਿਚ ਸ਼ਹਿਨਸ਼ਾਹ ਬਣਿਆ। ਅਕਬਰ ਨੇ ਰਾਜ-ਪ੍ਰਬੰਧ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਸਲਤਨਤ 22 ਇਕਾਈਆਂ ਵਿਚ ਵੰਡ ਦਿੱਤੀ। ਦੂਜੇ ਪਾਸੇ ਗੁਰੂ ਅਮਰਦਾਸ ਨੇ ਸਿੱਖੀ ਦੇ ਪ੍ਰਚਾਰ ਹਿਤ ਬਾਈ ਮੰਜੀਆਂ ਕਾਇਮ ਕੀਤੀਆਂ। ਅਕਬਰ ਵਿਚ ਧਾਰਮਿਕ ਸਹਿਨਸ਼ੀਲਤਾ ਦੀ ਰੁਚੀ ਪ੍ਰਬਲ ਸੀ, ਅਤੇ ਉਹ 'ਦੀਨਿ-ਅਲਾਹੀ' ਨਾਮ ਦੇ ਨਵੇਂ ਮਜ਼ਹਬ ਦਾ ਸੰਚਾਲਕ ਵੀ ਬਣਿਆ। ਉਸ ਨੂੰ ਗੁਰੂ ਅਮਰਦਾਸ ਦੇ ਧਰਮ-ਕਰਮ ਨਾਲ ਕੋਈ ਵਿਸ਼ੇਸ਼ ਵਿਰੋਧ ਨਹੀਂ ਸੀ। ਸਾਲ 1567 ਵਿਚ ਅਕਬਰ, ਗੋਇੰਦਵਾਲ ਵਿਚੋਂ ਲੰਘਦਾ, ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰ ਗਿਆ ਤੇ ਲੰਗਰ ਵਿਚ ਖਾਣਾ ਵੀ ਖਾ ਗਿਆ। (ਕਈ ਲੇਖਕਾਂ ਨੇ ਇਹ ਫੇਰੀ 1560 ਦੇ ਕਰੀਬ ਹੋਈ ਦੱਸੀ ਹੈ।)

ਅਕਬਰ ਦਾ ਰਾਜ 1605 ਤਕ ਚੱਲਿਆ। ਇਸ ਦੌਰਾਨ ਗੁਰੂ ਰਾਮਦਾਸ 1574 ਤੋਂ 1581 ਤਕ ਗੁਰਗੱਦੀ ਉਤੇ ਰਹੇ। ਉਪਰੰਤ, ਗੁਰੂ ਅਰਜਨ ਦਾ ਜੀਵਨ ਕਾਲ 1605 ਤਕ ਅਕਬਰ ਨਾਲ, ਤੇ ਫਿਰ 1606 ਤਕ ਜਹਾਂਗੀਰ ਨਾਲ ਸਮਾਨਾਂਤਰ ਰਿਹਾ। ਇਤਿਹਾਸਕਾਰਾਂ ਨੇ ਅਕਬਰ ਤੇ ਗੁਰੂ ਅਰਜਨ ਵਿਚਕਾਰ ਮੁਲਾਕਾਤ ਦਾ ਜ਼ਿਕਰ ਕੀਤਾ ਹੈ, ਜੋ ਬਦਾਯੂਨੀ ਅਨੁਸਾਰ 1595 ਵਿਚ, ਅਤੇ 'ਅਕਬਰਨਾਮਾ' ਦੇ ਕਰਤਾ ਅਬੁਲ ਫ਼ਜ਼ਲ ਅਨੁਸਾਰ 1598 ਵਿਚ ਹੋਈ। ਦੋਹਾਂ ਨੇ ਮੁਲਾਕਾਤ ਦਾ ਸਥਾਨ ਗੋਇੰਦਵਾਲ ਲਿਖਿਆ ਹੈ। ਬਦਾਯੂਨੀ ਕਹਿੰਦਾ ਹੈ ਅਕਬਰ ਗੁਰੂ ਸਾਹਿਬ ਦੀ ਰੂਹਾਨੀਅਤ ਦਾ ਪ੍ਰਸ਼ੰਸਕ ਸੀ, ਅਤੇ ਉਨ੍ਹਾਂ ਪਾਸੋਂ ਆਸ਼ੀਰਵਾਦ ਲੈ ਕੇ ਖੁਸ਼ ਹੁੰਦਾ ਸੀ। ਅਬੁਲ ਫ਼ਜ਼ਲ ਲਿਖਦਾ ਹੈ ਬਾਦਸ਼ਾਹ ਆਗਰੇ ਜਾਂਦਿਆਂ ਰਸਤੇ ਵਿਚ "ਅਰਜੁਨ ਗੁਰੂ, ਪ੍ਰਸਿੱਧ 'ਬ੍ਰਾਹਮਿਨ' ਆਗੂ" ਨੂੰ ਮਿਲਿਆ ਅਤੇ ਉਸ ਦੀ ਆਉ-ਭਗਤ ਮਾਣੀ। ਸਪੱਸ਼ਟ ਹੈ ਕਿ ਅਕਬਰ ਨੇ ਤੀਜੇ, ਚੌਥੇ ਅਤੇ ਪੰਜਵੇਂ ਗੁਰੂ ਸਾਹਿਬ ਦੇ ਵਿਰੁੱਧ ਤਅੱਸਬ ਵਾਲਾ ਰਵੱਈਆ ਨਹੀਂ ਰਖਿਆ, ਚਾਹੇ ਉਸ ਦੀ ਇਹ ਰੁਚੀ ਕੱਟੜਪੰਥੀ ਮੁੱਲਾਂ ਤੇ ਅਹਿਲਕਾਰਾਂ ਨੂੰ ਪਸੰਦ ਨਹੀਂ ਸੀ।

ਲਗਭਗ ਸਭ ਸਾਖੀਕਾਰਾਂ ਨੇ ਲਿਖਿਆ ਹੈ ਕਿ ਪ੍ਰਿਥੀਚੰਦ ਨੇ ਈਰਖਾ-ਵਸ ਅਕਬਰ ਨੂੰ ਗੁਰੂ ਅਰਜਨ ਦੇਵ ਵਿਰੁੱਧ ਸ਼ਿਕਾਇਤਾਂ ਪੁਚਾਈਆਂ ਅਤੇ ਧਰਮ ਦੇ ਨਾਮ ਉਤੇ ਉਸ ਨੂੰ ਭੜਕਾਣ ਦੇ ਜਤਨ ਕੀਤੇ। ਜਦੋਂ ਆਦਿ-ਗ੍ਰੰਥ ਦੀ ਬੀੜ ਤਿਆਰ ਹੋਈ,

ਤਾਂ ਪ੍ਰਿਥੀਚੰਦ ਨੇ ਮੌਕਾ ਤਾੜਿਆ ਅਤੇ ਅਕਬਰ ਦੇ ਕੰਨ ਭਰੇ ਕਿ ਬੀੜ ਵਿਚ ਹਿੰਦੂ ਤੇ ਮੁਸਲਮਾਨ, ਦੋਹਾਂ ਦੇ ਧਰਮਾਂ ਦੀ ਨਿਖੇਧੀ ਕੀਤੀ ਗਈ ਹੈ। ਬਾਦਸ਼ਾਹ ਨੇ ਨਿਤਾਰਾ ਕਰਨ ਹਿਤ ਗੁਰੂ ਅਰਜਨ ਦੇਵ ਨੂੰ ਆਪਣੇ ਦਰਬਾਰ ਵਿਚ ਬੁਲਾ ਭੇਜਿਆ। ਗੁਰੂ ਸਾਹਿਬ ਨੇ ਭਾਈ ਗੁਰਦਾਸ ਦੇ ਹੱਥ ਬੀੜ ਭੇਜ ਦਿੱਤੀ, ਆਪ ਨਾ ਗਏ। ਅਕਬਰ ਨੇ ਅਦਬ ਨਾਲ ਬੀੜ ਨੂੰ ਦੇਖਿਆ; ਫੇਰ ਇਸ ਵਿਚੋਂ ਕੋਈ ਸ਼ਬਦ ਪੜ੍ਹ ਕੇ ਸੁਣਾਉਣ ਲਈ ਕਿਹਾ। ਜੋ ਸ਼ਬਦ ਭਾਈ ਗੁਰਦਾਸ ਨੇ ਪੜ੍ਹਿਆ, ਉਹ ਤਿਲੰਗ ਰਾਗ ਵਿਚ ਮਹਲਾ ਪੰਜਵਾਂ ਦੀ ਰਚਨਾ ਸੀ—

ਖ਼ਾਕ ਨੂਰ ਕਰਦੰ ਆਲਮ ਦੁਨੀਆਇ।...

ਅਕਬਰ ਨੇ ਪ੍ਰਿਥੀਚੰਦ ਦੇ ਕਹਿਣ ਉਤੇ ਕਿਸੇ ਹੋਰ ਗੁਰਮੁਖੀ-ਪੜ੍ਹੇ ਵਿਅਕਤੀ (ਸਾਹਿਬ ਦਿਆਲ) ਨੂੰ ਬੁਲਵਾਇਆ, ਪੰਨੇ ਪਲਟ ਕੇ ਦੋ ਸ਼ਬਦ ਹੋਰ ਸੁਣੇ, ਜਿਨ੍ਹਾਂ ਵਿਚ ਮਨੁੱਖ ਨੂੰ ਰੂਹਾਨੀਅਤ ਦਾ ਉਪਦੇਸ਼ ਦਿੱਤਾ ਹੋਇਆ ਸੀ, ਇਕੋ ਰਾਮ ਅੱਲ੍ਹਾ ਦੀ ਬੰਦਗੀ ਉਤੇ ਬਲ ਸੀ, ਅਤੇ ਜੀਵਨ ਸਫ਼ਲ ਕਰਨ ਦੀ ਨੈਤਿਕ-ਆਤਮਿਕ ਸੇਧ ਸੀ। ਅਕਬਰ ਨੇ ਬੀੜ ਨੂੰ ਹੋਰ ਵਧੇਰੇ ਆਦਰ ਦਿੱਤਾ ਅਤੇ ਇਸ ਬਾਰੇ ਸ਼ਿਕਾਇਤਾਂ ਰੱਦ ਕਰ ਦਿੱਤੀਆਂ।

ਅਕਬਰ ਨੇ ਗੁਰੂ ਅਰਜਨ ਨੂੰ ਜਾਗੀਰ ਜਾਂ ਮਾਇਕ ਇਮਦਾਦ ਦੀ ਪੇਸ਼ਕਸ਼ ਕੀਤੀ ਤਾਂ ਕਿ ਉਹ ਲੋਕ-ਭਲਾਈ ਦੇ ਕਾਰਜਾਂ ਉਤੇ ਆਉਣ ਵਾਲਾ ਖ਼ਰਚਾ ਪੂਰਾ ਕਰ ਸਕਣ। ਗੁਰੂ ਸਾਹਿਬ ਨੇ ਸ਼ਾਹੀ ਨਜ਼ਰਾਨਾ ਲੈਣ ਤੋਂ ਨਾਂਹ ਕਰ ਭੇਜੀ, ਪਰ ਇਹ ਸੁਝਾ ਦਿੱਤਾ ਕਿ ਉਸ ਸਾਲ ਗ਼ਰੀਬ ਕਿਸਾਨਾਂ ਦਾ ਵਾਧੂ ਮਾਲੀਆ ਮੁਆਫ਼ ਕਰ ਦਿੱਤਾ ਜਾਏ, ਕਿਉਂਕਿ ਔੜ ਲਗਣ ਕਾਰਨ ਫ਼ਸਲ ਚੰਗੀ ਨਹੀਂ ਸੀ ਹੋਈ। ਅਕਬਰ ਨੇ ਇਹ ਸੁਝਾ ਪਰਵਾਨ ਕਰ ਲਿਆ।

## 3. ਜਹਾਂਗੀਰ ਦੇ ਮਨਸੂਬੇ

ਗੁਰੂ-ਘਰਾਣੇ ਨਾਲ ਅਕਬਰ ਦੇ ਸੰਬੰਧ, ਸਮੁੱਚੇ ਤੌਰ ਤੇ, ਖ਼ੁਸ਼ਗਵਾਰ ਹੀ ਰਹੇ। ਬਾਦਸ਼ਾਹ ਦੇ ਕੁਝ ਦਰਬਾਰੀ, ਪ੍ਰਿਥੀਚੰਦ ਦੀ ਚੁੱਕ ਵਿਚ ਆ ਕੇ, ਗੁਰੂ ਅਰਜਨ ਦੇਵ ਨੂੰ ਤੰਗ ਕਰਦੇ ਰਹੇ, ਜਿਨ੍ਹਾਂ ਵਿਚ ਰਾਜਾ ਬੀਰਬਲ ਤੇ ਸੁਲਹੀਖਾਨ ਸ਼ਾਮਲ ਸਨ। ਬੀਰਬਲ ਕਾਬਲ ਦੀ ਮੁਹਿੰਮ ਉਤੇ ਜਾਂਦਿਆਂ, ਅੰਮ੍ਰਿਤਸਰ ਗੁਰੂ ਜੀ ਨੂੰ ਧਮਕੀਆਂ ਦੇਂਦਾ ਗਿਆ, ਪਰ ਉਸ ਦੀ ਯੂਸਫ਼ਜ਼ਈਆਂ ਦੇ ਹਥੋਂ ਮੌਤ ਹੋ ਗਈ। ਸੁਲਹੀਖਾਨ ਨੇ ਇਕ ਵਾਰੀ, ਪ੍ਰਿਥੀਚੰਦ ਦੇ ਜ਼ੋਰ ਦੇਣ ਉਤੇ, ਆਪਣੇ ਭਤੀਜੇ ਸੁਲਬੀ ਨੂੰ ਅੰਮ੍ਰਿਤਸਰ ਉਤੇ ਹਮਲਾ ਕਰਨ ਲਈ ਭੇਜਿਆ, ਤੇ ਦੂਜੀ ਵਾਰੀ ਆਪ ਫ਼ੌਜ ਚਾੜ੍ਹ ਕੇ ਲੈ ਆਇਆ। ਪਰ, ਚਾਚਾ ਤੇ ਭਤੀਜਾ ਰਸਤੇ ਵਿਚ ਹੀ ਮਾਰੇ ਗਏ। ਸੁਲਹੀ ਖਾਨ ਬਾਰੇ ਬਿਲਾਵਲ ਰਾਗ ਵਿਚ ਮਹਲਾ ਪੰਜਵਾਂ ਦਾ ਸ਼ਬਦ ਵੀ ਹੈ:

ਸੁਲਹੀ ਤੇ ਨਾਰਾਇਣ ਰਾਖੁ ।
ਸੁਲਹੀ ਕਾ ਹਾਥੁ ਕਹੀ ਨਾ ਪਹੁੰਚੈ,
ਸੁਲਹੀ ਹੋਇ ਮੂਆ ਨਾਪਾਕ ।...

ਆਦਿ ਗ੍ਰੰਥ ਦੀ ਬੀੜ ਦਾ ਪ੍ਰਕਾਸ਼ ਸੰਨ 1604 ਵਿਚ ਹੋਇਆ । ਅਗਲੇ ਹੀ ਸਾਲ, ਅਕਤੂਬਰ 1605 ਵਿਚ ਜਹਾਂਗੀਰ ਦੇ ਹੁਕਮ ਅਧੀਨ ਗੁਰੂ ਅਰਜਨ ਦੇਵ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ।

ਅਕਬਰ ਦੇ ਜਿਊਂਦਿਆਂ ਹੀ ਸ਼ਹਿਜ਼ਾਦਾ ਸਲੀਮ (ਜਹਾਂਗੀਰ) ਤਖ਼ਤ ਉਤੇ ਕਬਜ਼ਾ ਜਮਾਉਣ ਲਈ ਕਾਹਲਾ ਪੈ ਰਿਹਾ ਸੀ; ਉਸ ਨੇ 1601 ਵਿਚ ਆਪਣੇ ਸ਼ਹਿਨਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਅਤੇ 1602 ਵਿਚ ਅਕਬਰ ਦੇ ਨਿਕਟਵਰਤੀ ਅਬੁਲ ਫ਼ਜ਼ਲ ਨੂੰ ਕਤਲ ਕਰਵਾ ਦਿੱਤਾ । ਉਸ ਦੀਆਂ ਬਾਗ਼ੀ ਰੁਚੀਆਂ ਤੇ ਐਯਾਸ਼ ਤਬੀਅਤ ਨੂੰ ਧਿਆਨ ਵਿਚ ਰਖਦਿਆਂ, ਅਕਬਰ ਰਾਜ-ਪਾਟ ਪੁੱਤਰ ਦੀ ਬਜਾਇ ਪੋਤਰੇ (ਖ਼ੁਸਰੋ) ਨੂੰ ਸੌਂਪਣਾ ਚਾਹੁੰਦਾ ਸੀ । ਜਹਾਂਗੀਰ ਨੇ ਖ਼ੁਸਰੋ ਦੇ ਵਿਰੁੱਧ ਤੇ ਆਪਣੇ ਹੱਕ ਵਿਚ ਜੋੜ-ਤੋੜ ਕਰਨੇ ਆਰੰਭੇ ਹੋਏ ਸਨ । ਕੱਟੜਪੰਥੀ ਮੁਸਲਮਾਨ ਦਰਬਾਰੀ ਤੇ ਨਕਸ਼ਬੰਦੀ ਫ਼ਿਰਕੇ ਦੇ ਆਗੂ, ਖ਼ਾਸ ਕਰਕੇ ਸ਼ੇਖ਼ ਅਹਿਮਦ ਸਰਹੰਦੀ (ਮੁਜੱਦਿਦ) ਤੇ ਉਸ ਦਾ ਪੈਰੋਕਾਰ ਫ਼ਰੀਦ ਬਖ਼ਸ਼ (ਨਵਾਬ ਮੁਰਤਜ਼ਾ ਖਾਨ) ਜੋ ਅਕਬਰ ਦੀਆਂ ਨੀਤੀਆਂ ਨੂੰ ਪਸੰਦ ਨਹੀਂ ਸਨ ਕਰਦੇ, ਜਹਾਂਗੀਰ ਦੀ ਹਮਾਇਤ ਉਤੇ ਉਤਰ ਆਏ । ਉਨ੍ਹਾਂ ਦੀ ਸ਼ਰਤ ਇਹ ਸੀ ਕਿ ਜਹਾਂਗੀਰ, ਤਖ਼ਤ ਸੰਭਾਲਣ ਉਪਰੰਤ, ਮੁਲਕ ਵਿਚ ਇਸਲਾਮਿਕ ਕਾਨੂੰਨ ਕਾਇਮ ਕਰੇਗਾ, ਅਤੇ ਗ਼ੈਰ-ਮੁਸਲਿਮ ਲੋਕਾਂ ਵੱਲ ਸਖ਼ਤੀ ਦਾ ਰਵੱਈਆ ਅਖ਼ਤਿਆਰ ਕਰੇਗਾ । ਜਹਾਂਗੀਰ ਨੇ ਇਹ ਸ਼ਰਤਾਂ ਮਨਜ਼ੂਰ ਕਰ ਲਈਆਂ ਸਨ । ਮੁਜੱਦਿਦ ਦੇ ਹਾਮੀਆਂ ਨੇ ਜਹਾਂਗੀਰ ਨੂੰ "ਬਾਦਸ਼ਾਹਿ-ਇਸਲਾਮ" ਘੋਸ਼ਿਤ ਕਰ ਦਿੱਤਾ ।

ਆਪਣੀ ਬਾਦਸ਼ਾਹਤ ਦੇ ਪਹਿਲੇ ਸਾਲ ਦੇ ਦੌਰਾਨ, ਜਹਾਂਗੀਰ ਨੇ ਇਕ ਪਾਸੇ ਆਪਣੇ ਪੁੱਤਰ ਖੁਸਰੋ ਦੀ ਬਗ਼ਾਵਤ ਨੂੰ ਦਬਾਉਣ ਦੇ ਸਿਆਸੀ ਜਤਨ ਜਾਰੀ ਰਖੇ, ਦੂਜੇ ਪਾਸੇ 'ਕਾਫ਼ਿਰਾਂ' ਨੂੰ ਕੁਚਲਣ ਦੇ ਮਨਸੂਬੇ ਬਣਾਏ । ਇਸ ਪਾਸੇ ਪਹਿਲਾ ਵਾਰ ਉਸ ਨੇ ਗੁਰੂ-ਘਰਾਣੇ ਉਤੇ ਕੀਤਾ । ਫ਼ਾਰਸੀ ਵਿਚ ਲਿਖੀ ਉਸ ਦੀ ਸਵੈ-ਜੀਵਨੀ 'ਤੁਜ਼ਕਿ-ਜਹਾਂਗੀਰੀ' ਸਪੱਸ਼ਟ ਸ਼ਬਦਾਂ ਵਿਚ ਉਸ ਦੇ ਇਰਾਦਿਆਂ ਉਤੇ ਰੋਸ਼ਨੀ ਪਾਉਂਦੀ ਹੈ । ਉਹ ਲਿਖਦਾ ਹੈ ਕਿ ਬਿਆਸ ਦੇ ਕਿਨਾਰੇ ਗੋਇੰਦਵਾਲ ਵਿਚ ਵਸਦਾ ਹਿੰਦੂ, ਅਰਜਨ, ਪੀਰ ਤੇ ਸ਼ੇਖ਼ ਦੇ ਲਿਬਾਸ ਵਿਚ ਬੇਸਮਝ ਹਿੰਦੂਆਂ ਤੇ ਕਈ ਬੇਵਕੂਫ਼ ਮੁਸਲਮਾਨਾਂ ਨੂੰ ਗੁਮਰਾਹ ਕਰ ਰਿਹਾ ਹੈ । ਉਹ ਉਨ੍ਹਾਂ ਲੋਕਾਂ ਦਾ ਧਾਰਮਿਕ ਤੇ ਦੁਨਿਆਵੀ ਰਾਹਬਰ ਬਣਿਆ ਬੈਠਾ ਹੈ । "ਮੈਂ ਬੜੀ ਦੇਰ ਤੋਂ ਸੋਚ ਰਿਹਾ ਸਾਂ ਕਿ

ਝੂਠ ਦੀ ਇਸ ਆਵਾਜਾਈ ਨੂੰ ਬੰਦ ਕਰ ਦਿਆਂ, ਤੇ ਜਾਂ ਉਸ ਨੂੰ ਇਸਲਾਮ ਦੇ ਘੇਰੇ ਵਿਚ ਲੈ ਆਵਾਂ।"

ਜਹਾਂਗੀਰ ਨੂੰ ਗੁਰੂ ਸਾਹਿਬ ਦੇ ਵਿਰੁੱਧ ਕਾਰਵਾਈ ਕਰਨ ਲਈ ਬਹਾਨਾ ਮਿਲ ਗਿਆ, ਜਦੋਂ ਉਸ ਨੂੰ ਪਤਾ ਲੱਗਾ ਕਿ ਉਸ ਦੇ ਬਾਗ਼ੀ ਪੁੱਤਰ, ਖੁਸਰੋ, ਨੂੰ ਗੁਰੂ ਅਰਜਨ ਨੇ ਸ਼ਰਨ ਦਿੱਤੀ ਹੈ। ਉਸ ਪਾਸ ਪੁੱਜੀਆਂ ਰਿਪੋਰਟਾਂ ਸ਼ਾਇਦ ਪੂਰੀਆਂ ਠੀਕ ਨਾ ਵੀ ਹੋਣ, ਪਰ ਜਹਾਂਗੀਰ ਨੇ ਫ਼ੈਸਲਾ ਕਰ ਲਿਆ ਕਿ ਗੁਰੂ ਸਾਹਿਬ ਨੂੰ ਗ੍ਰਿਫ਼ਤਾਰ ਕਰ ਕੇ ਉਸ ਦੇ ਸਾਹਮਣੇ ਪੇਸ਼ ਕੀਤਾ ਜਾਏ। ਉਸ ਨੇ ਇਹ ਹੁਕਮ ਵੀ ਜਾਰੀ ਕੀਤਾ ਕਿ ਗੁਰੂ ਸਾਹਿਬ ਦੀ ਜਾਇਦਾਦ ਤੇ ਬੱਚੇ ਮੁਰਤਜ਼ਾ ਖਾਨ ਦੇ ਹਵਾਲੇ ਕੀਤੇ ਜਾਣ, ਅਤੇ ਗੁਰੂ ਸਾਹਿਬ ਨੂੰ "ਤਸੀਹੇ ਦੇ ਕੇ ਮਾਰ ਦਿੱਤਾ ਜਾਵੇ।" ਇਹ ਜਹਾਂਗੀਰ ਦੀ ਆਪਣੀ ਲਿਖਤ ਹੈ।

## 4. ਸ਼ਿਕਾਇਤਾਂ ਤੇ ਸੰਕਟ

ਇਤਿਹਾਸਕਾਰਾਂ ਨੇ ਜਹਾਂਗੀਰ ਨੂੰ, ਬਜ਼ਾਤਿ ਖ਼ੁਦ, ਮੁਤਅੱਸਬੀ ਤੇ ਕੱਟੜ ਕਿਸਮ ਦਾ ਮੁਸਲਮਾਨ ਨਹੀਂ ਗਰਦਾਨਿਆ। ਉਸ ਨੂੰ ਤਖ਼ਤ-ਤਾਜ ਦੀ ਲਾਲਸਾ ਨੇ ਕੱਟੜ-ਪੰਥੀਆਂ ਦਾ ਹੱਥ-ਠੋਕਾ ਬਣਨ ਹਿਤ ਮਜਬੂਰ ਕਰ ਦਿੱਤਾ ਅਤੇ ਉਹ ਮੁਗ਼ਲ ਸਲਤਨਤ ਦਾ ਮਾਲਕ ਹੀ ਨਹੀਂ, ਮੁਸਲਮਾਨੀ ਧਰਮ ਦਾ ਰਖਵਾਲਾ ਵੀ ਬਣ ਬੈਠਾ। ਗੁਰੂ-ਘਰਾਣੇ ਵਿਰੁੱਧ ਕੀਤੀ ਗਈ ਕਾਰਵਾਈ ਉਤੇ ਜਹਾਂਗੀਰ ਦੇ ਹਮਾਇਤੀ, ਕੱਟੜਪੰਥੀ ਦਰਬਾਰੀ, ਅਤੇ ਨਵਾਬ ਮੁਰਤਜ਼ਾ ਖਾਨ ਦੇ ਸਾਥੀ ਬਹੁਤ ਖੁਸ਼ ਹੋਏ। ਇਹ ਨੀਤੀ ਕੇਵਲ ਸਿੱਖ ਸੰਪਰਦਾਇ ਦੇ ਸੰਬੰਧ ਵਿਚ ਹੀ ਨਹੀਂ ਸੀ, ਸਗੋਂ ਗਰਮਜੋਸ਼ ਮੁੱਲਾਂ ਨੂੰ ਖੁਸ਼ ਰਖਣ ਲਈ ਇਸ ਦੀ ਵਰਤੋਂ ਗ਼ੈਰ-ਮੁਸਲਿਮ, ਗ਼ੈਰ-ਸੁੰਨੀ ਫ਼ਿਰਕਿਆਂ, ਈਸਾਈਆਂ ਤੇ ਹਿੰਦੂਆਂ ਦੇ ਵਿਰੁੱਧ ਵੀ ਕੀਤੀ ਗਈ। ਈਸਾਈ ਪਾਦਰੀਆਂ ਤੇ ਸ਼ਰਧਾਲੂਆਂ ਨੂੰ ਉਮੀਦ ਸੀ ਕਿ ਜਹਾਂਗੀਰ ਉਨ੍ਹਾਂ ਵੱਲ ਨਰਮੀ ਦੀ ਨੀਤੀ ਅਪਨਾਏਗਾ, ਪਰ ਉਨ੍ਹਾਂ ਨੂੰ ਬਹੁਤ ਮਾਯੂਸੀ ਹੋਈ ਜਦੋਂ ਬਾਦਸ਼ਾਹ ਨੇ ਇਸਲਾਮੀ ਕਾਨੂੰਨ ਤੇ ਤੋਰ-ਤਰੀਕਿਆਂ ਉਤੇ ਪਾਬੰਦ ਰਹਿਣ ਦਾ ਹਲਫ਼ ਲੈ ਲਿਆ। ਕੁਝ ਈਸਾਈ ਯੁਵਕਾਂ ਨੂੰ ਸਖ਼ਤੀ ਨਾਲ 'ਕਲਿਮਾ' ਪੜ੍ਹਨ ਲਈ ਮਜਬੂਰ ਕੀਤੇ ਜਾਣ ਅਤੇ ਉਨ੍ਹਾਂ ਦੀ ਸ਼ਾਹੀ ਦਰਬਾਰ ਵਿਚ ਸੁੰਨਤ ਕੀਤੇ ਜਾਣ ਦੇ ਹਵਾਲੇ ਉਪਲਬਧ ਹਨ।

ਜਹਾਂਗੀਰ ਪਾਸ ਕਈ ਧੜਿਆਂ ਵਲੋਂ ਸ਼ਿਕਾਇਤਾਂ ਤੇ ਰਿਪੋਰਟਾਂ ਪੁਜਦੀਆਂ ਸਨ, ਜਿਨ੍ਹਾਂ ਦੀ ਨਿਜੀ ਤੌਰ 'ਤੇ ਪੜਤਾਲ ਸੰਭਵ ਨਹੀਂ ਸੀ। ਗੁਰੂ ਅਰਜਨ ਬਾਰੇ ਇਹ ਸ਼ਿਕਾਇਤ ਕਿ ਉਹ ਆਪਣੇ ਉਪਦੇਸ਼ਾਂ ਰਾਹੀਂ ਜਨਤਾ ਨੂੰ ਪ੍ਰਭਾਵਿਤ ਕਰਦੇ ਹਨ, ਬੜੀ ਸੁਭਾਵਕ ਸੀ, ਕਿਉਂਕਿ ਸਿੱਖੀ ਦੇ ਪ੍ਰਚਾਰ ਤੇ ਪਾਸਾਰ ਨਾਲ ਨਕਸ਼ਬੰਦੀਆਂ, ਸਰਵਰੀਆਂ ਆਦਿਕ ਦੇ ਰਸੂਖ ਨੂੰ ਢਾਹ ਲਗਦੀ ਸੀ, ਉਨ੍ਹਾਂ ਦੇ ਗੱਦੀਦਾਰਾਂ ਦੀ ਮਾਨਤਾ ਘਟਦੀ

ਸੀ। ਵੈਸੇ ਵੀ ਇਸਲਾਮੀ ਹਕੂਮਤ ਪਾਸੋਂ ਮੁਸਲਮਾਨ ਦਰਬਾਰੀਆਂ ਤੇ ਫਿਰਕਿਆਂ ਨੂੰ ਹਮਾਇਤ ਦੀ ਆਸ ਹੁੰਦੀ ਸੀ, ਅਤੇ ਉਹ ਗੈਰ-ਮੁਸਲਿਮ ਜਨਤਾ ਉਤੇ ਜਜ਼ੀਏ ਦਾ ਭਾਰ ਪਾ ਕੇ, ਉਨ੍ਹਾਂ ਦੇ ਵਿਰੁਧ ਜੱਹਾਦ ਛੇੜ ਕੇ ਸੰਤੁਸ਼ਟੀ ਮਹਿਸੂਸ ਕਰਦੇ ਸਨ। 'ਕਾਫ਼ਿਰਾਂ' ਨੂੰ ਨੀਚਾ ਦਿਖਾਉਣਾ ਉਨ੍ਹਾਂ ਲਈ ਸੁਆਬ ਦੀ ਗੱਲ ਸੀ, ਮੋਮਨ' ਦਾ ਇਹ ਫ਼ਰਜ਼ ਸੀ।

ਗੁਰੂ ਅਰਜਨ ਦਾ ਸਮਕਾਲੀ ਮੁਜੱਦਿਦ, ਸ਼ੇਖ਼ ਅਹਿਮਦ ਸਰਹੰਦੀ, ਆਪਣੇ ਫ਼ਿਰਕੇ ਵਿਚ ਮਾਨਤਾ-ਪ੍ਰਾਪਤ, ਸ਼ਰੀਅਤ ਦਾ ਗਿਆਤਾ ਤੇ ਰੂਹਾਨੀ ਆਗੂ ਸੀ। ਉਸ ਦੀਆਂ ਲਿਖਤਾਂ ਤੇ ਪੱਤਰ ਇਸਲਾਮੀ ਹਲਕਿਆਂ ਵਿਚ ਚੋਖੇ ਪ੍ਰਸਿੱਧ ਹਨ। ਪਰ ਉਹ ਹੋਰਨਾਂ ਧਰਮਾਂ, ਵਿਸ਼ੇਸ਼ ਕਰਕੇ ਸਿੱਖ ਵਿਰੁੱਧ ਈਰਖਾ ਦਾ ਰਵੱਈਆ ਰਖਦਾ ਸੀ। ਉਸ ਨੂੰ ਖ਼ਤਰਾ ਸੀ ਜੇਕਰ ਸਿੱਖੀ ਇਸੇ ਤਰ੍ਹਾਂ ਪ੍ਰਫੁਲਿਤ ਹੁੰਦੀ ਗਈ, ਅਤੇ ਅਕਬਰ ਵਾਂਗ ਹੋਰ ਮੁਗ਼ਲ ਬਾਦਸ਼ਾਹ ਵੀ ਇਸ ਨੂੰ ਹਮਦਰਦੀ ਤੇ ਰਵਾਦਾਰੀ ਦਿਖਾਉਂਦੇ ਰਹੇ, ਤਾਂ ਲੋਕ ਉਸ ਵਲੋਂ ਮੂੰਹ ਫੇਰ ਲੈਣਗੇ। ਉਸ ਨੇ ਆਪਣਾ ਪੂਰਾ ਰਸੂਖ਼ ਵਰਤਿਆ ਅਤੇ ਮੁਰਤਜ਼ਾ ਖਾਨ ਰਾਹੀਂ ਜਹਾਂਗੀਰ ਨੂੰ ਪ੍ਰੇਰ ਲਿਆ ਕਿ ਗੁਰੂ ਅਰਜਨ ਦੀ ਧਰਮ-ਸੰਸਥਾ ਨੂੰ ਵਿਕਸਿਤ ਨਾ ਹੋਣ ਦਿੱਤਾ ਜਾਵੇ।

ਇਕ ਹੋਰ ਸ਼ਿਕਾਇਤ ਜੋ ਜਹਾਂਗੀਰ ਦੇ ਕੰਨਾਂ ਵਿਚ ਪਾਈ ਗਈ, ਅਤੇ ਜਿਸ ਨੇ ਸਿੱਖ ਲਹਿਰ ਨੂੰ ਸੰਕਟ ਵਿਚ ਪਾ ਦਿੱਤਾ, ਉਹ ਖੁਸਰੋ ਦੇ ਗੁਰੂ ਅਰਜਨ ਦੇਵ ਨਾਲ ਮਿਲਾਪ ਦੀ ਘਟਨਾ ਬਾਰੇ ਸੀ। ਸ਼ਹਿਜ਼ਾਦਾ ਖੁਸਰੋ ਆਗਰੇ ਤੋਂ ਨੱਠ ਤੁਰਿਆ, ਸ਼ੇਖ਼ ਬੁਖ਼ਾਰੀ (ਮੁਰਤਜ਼ਾ ਖਾਨ) ਉਸ ਦਾ ਪਿੱਛਾ ਕਰਦਾ ਆ ਰਿਹਾ ਸੀ, ਤੇ ਮਗਰੇ ਜਹਾਂਗੀਰ ਆਪ ਵੀ ਸੀ। ਗੋਇੰਦਵਾਲ ਦਰਿਆ ਪਾਰ ਕਰ ਕੇ ਖੁਸਰੋ ਗੁਰੂ ਅਰਜਨ ਦੇਵ ਪਾਸ ਪੁੱਜਾ ਅਤੇ ਲੰਗਰ ਵਿਚ ਰੋਟੀ ਖਾਧੀ। ਉਹ ਗੁਰੂ ਸਾਹਿਬ ਦੀ ਇੱਜ਼ਤ ਕਰਦਾ ਸੀ, ਉਸ ਦੇ ਮਨ ਵਿਚ ਉਨ੍ਹਾਂ ਪ੍ਰਤੀ ਕੋਈ ਤਅੱਸਬ ਨਹੀਂ ਸੀ। ਗੁਰੂ ਜੀ ਨੂੰ ਮਿਲ ਕੇ ਉਹ ਕਾਬਲ ਵੱਲ ਨਿਕਲ ਤੁਰਿਆ, ਪਰ ਚਨਾਬ ਦਰਿਆ ਪਾਰ ਕਰਦਾ ਫੜਿਆ ਗਿਆ। ਪਹਿਲੀ ਮਈ, 1606 ਨੂੰ ਜਹਾਂਗੀਰ ਵਲੋਂ ਉਸ ਨੂੰ ਬੰਦੀ ਬਣਾ ਕੇ ਰਖਣ ਦੇ ਹੁਕਮ ਜਾਰੀ ਹੋਏ। ਤਿੰਨ ਕੁ ਹਫ਼ਤਿਆਂ ਮਗਰੋਂ ਜਹਾਂਗੀਰ ਪਾਸ ਸ਼ਿਕਾਇਤ ਪੁਚਾਈ ਗਈ ਕਿ ਗੁਰੂ ਅਰਜਨ ਨਾਲ ਮੁਲਾਕਾਤ ਦੇ ਦੌਰਾਨ, ਗੁਰੂ ਜੀ ਨੇ ਖੁਸਰੋ ਦੇ ਮੱਥੇ ਉਤੇ ਤਿਲਕ ਲਗਾਇਆ ਸੀ, ਅਤੇ ਉਸ ਨੂੰ ਅਸੀਸ ਦਿੱਤੀ ਸੀ, ਜਿਸ ਦਾ ਭਾਵ ਸੀ ਕਿ ਗੁਰੂ ਸਾਹਿਬ, ਪਿਤਾ ਤੇ ਪੁੱਤਰ ਦੀ ਪਰਸਪਰ ਟੱਕਰ ਵਿਚ, ਖੁਸਰੋ ਦੇ ਹਮਾਇਤੀ ਹਨ ਤੇ ਜਹਾਂਗੀਰ ਦੇ ਵਿਰੋਧੀ। ਜਹਾਂਗੀਰ ਨੇ ਬਿਨਾਂ ਤਹਿਕੀ-ਕਾਤ ਦੇ, ਇਹ ਸ਼ਿਕਾਇਤ ਸੱਚੀ ਮੰਨ ਲਈ ਅਤੇ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਜਿਵੇਂ ਡਾਕਟਰ ਗੰਡਾ ਸਿੰਘ ਨੇ ਲਿਖਿਆ ਹੈ, ਖੁਸਰੋ ਨੂੰ ਟਿੱਕਾ ਲਗਾਉਣ ਵਾਲੀ ਗੱਲ ਉੱਕਾ ਮਨ-ਘੜਤ ਸੀ, ਅਤੇ ਉਹ ਗੁਰੂ ਜੀ ਨੂੰ ਤਰਨਤਾਰਨ

ਮਿਲਿਆ ਸੀ, ਨਾ ਕਿ ਗੋਇੰਦਵਾਲ। ਜਹਾਂਗੀਰ ਨੂੰ ਬਹਾਨਾ ਹੀ ਚਾਹੀਦਾ ਸੀ, ਸੋ ਉਸ ਨੇ ਮੌਕੇ ਦਾ ਪੂਰਾ ਫ਼ਾਇਦਾ ਉਠਾਇਆ।

## 5. ਖੁਸਰੋ ਤੇ ਚੰਦੂ ਦੀ ਰਵਾਇਤ

ਜਹਾਂਗੀਰ ਦੇ ਵੱਡੇ ਬੇਟੇ, ਸ਼ਹਿਜ਼ਾਦਾ ਖੁਸਰੋ, ਬਾਰੇ ਬਰਤਾਨੀਆ ਸਰਕਾਰ ਦੇ ਏਲਚੀ ਨੇ ਲਿਖਿਆ ਹੈ ਕਿ ਖੁਰੱਮ (ਸ਼ਾਹ ਜਹਾਨ) ਦਾ ਭਰਾ ਖੁਸਰੋ ਬਹੁਤ ਹੀ ਪਿਆਰਾ ਤੇ ਨੇਕ ਵਿਅਕਤੀ ਸੀ। ਜੇਕਰ ਰਾਜ-ਪਾਟ ਉਸ ਦੇ ਹੱਥ ਆ ਗਿਆ ਤਾਂ ਉਸ ਦੀ ਸਲਤਨਤ ਈਸਾਈਆਂ ਵਾਸਤੇ ਦਰਗਾਹ ਦਾ ਕੰਮ ਕਰੇਗੀ, ਜਿਨ੍ਹਾਂ ਨੂੰ ਉਹ ਪਿਆਰਦਾ ਤੇ ਇੱਜ਼ਤ ਦੇਂਦਾ ਹੈ, ਪਰ ਜੇ ਖੁਰੱਮ ਬਾਦਸ਼ਾਹ ਬਣ ਗਿਆ ਤਾਂ ਅਸੀਂ ਘਾਟੇ ਵਿਚ ਰਹਾਂਗੇ। "ਖੁਸਰੋ ਦੀ ਮਾਂ ਹਿੰਦੂ ਘਰਾਣੇ ਵਿਚੋਂ ਸੀ, ਜਿਸ ਨੂੰ ਸਲੀਮ (ਜਹਾਂਗੀਰ) ਨੇ ਵਿਆਹਿਆ ਸੀ। ਖੁਸਰੋ ਨੂੰ ਹਿੰਦੂ ਰਸਮਾਂ-ਰਿਵਾਜਾਂ ਵਿਰੁੱਧ ਤਅੱਸਬ ਨਹੀਂ ਸੀ, ਇਸੇ ਲਈ ਕਈ ਸਾਖੀਕਾਰਾਂ ਨੇ ਇਹ ਗੱਲ ਪਰਵਾਨ ਕਰ ਲਈ ਹੈ ਕਿ ਗੁਰੂ ਅਰਜਨ ਦੇਵ ਨੇ ਖੁਸਰੋ ਦੇ ਮੱਥੇ ਉਤੇ ਤਿਲਕ ਲਗਾਇਆ ਹੋਵੇਗਾ। ਸੰਭਵ ਹੈ ਕਿ ਤਿਲਕ ਲਗਾਉਣ ਲਈ ਉਸ ਨੇ ਆਪ ਗੁਰੂ ਜੀ ਨੂੰ ਬੇਨਤੀ ਕੀਤੀ ਹੋਵੇ। ਆਪਣੇ ਪਾਸ ਪੁੱਜੀਆਂ ਸ਼ਿਕਾਇਤਾਂ ਦੇ ਆਧਾਰ ਉਤੇ, ਜਹਾਂਗੀਰ ਨੇ ਆਪਣੀ 'ਤੁਜ਼ਕ' ਵਿਚ ਦਰਜ ਕੀਤਾ ਹੈ ਕਿ ਗੁਰੂ ਅਰਜਨ ਨੇ ਖੁਸਰੋ ਦੇ ਮੱਥੇ ਉਤੇ ਕੇਸਰ ਦਾ ਕਸ਼ਕਾ (ਟਿੱਕਾ) ਲਗਾਇਆ, ਜੋ ਕਿ ਹਿੰਦੂ ਰਿਵਾਜ ਅਨੁਸਾਰ ਸ਼ੁਭ ਸ਼ਗਨ ਮੰਨਿਆ ਜਾਂਦਾ ਹੈ। "ਜਦੋਂ ਇਹ ਗੱਲ ਮਾ-ਬਦੌਲਤ ਦੇ ਕੰਨਾਂ ਤਕ ਪੁੱਜੀ ਤਾਂ ਮੈਂ ਜੋ ਪਹਿਲਾਂ ਹੀ ਉਸ ਬਾਰੇ ਚੰਦ-ਕਥਾਵਾਂ ਸੁਣ ਚੁੱਕਾ ਸਾਂ, ਹੁਕਮ ਜਾਰੀ ਕੀਤਾ ਕਿ ਉਸ ਨੂੰ ਮੇਰੇ ਸਾਹਮਣੇ ਪੇਸ਼ ਕੀਤਾ ਜਾਵੇ।..."

'ਮਹਿਮਾ ਪ੍ਰਕਾਸ਼' ਦੇ ਕਰਤਾ ਸਰੂਪ ਦਾਸ ਭੱਲਾ ਨੇ ਲਿਖਿਆ ਹੈ ਕਿ ਭਗੌੜੇ ਸ਼ਹਿਜ਼ਾਦਾ ਖੁਸਰੋ ਉਤੇ ਗੁਰੂ ਸਾਹਿਬ ਨੇ ਤਰਸ ਖਾਧਾ ਅਤੇ ਉਸ ਨੂੰ ਭੋਜਨ ਖੁਆਇਆ (ਗੁਰੂ-ਘਰ ਦਾ ਲੰਗਰ ਸਭ ਯਾਤਰੀਆਂ ਵਾਸਤੇ ਖੁਲ੍ਹਾ ਹੁੰਦਾ ਸੀ)। ਉਸ ਨੇ ਟਿੱਕਾ ਲਗਾਉਣ ਵਾਲੀ ਜਾਂ ਮਾਇਕ ਸਹਾਇਤਾ ਦੇਣ ਵਾਲੀ ਗੱਲ ਨਹੀਂ ਲਿਖੀ। 'ਦਬਿਸਤਾਨੇ ਮਜ਼ਾਹਬ' ਦਾ ਲੇਖਕ ਗੁਰੂ ਸਾਹਿਬ ਵਲੋਂ ਖੁਸਰੋ ਦੀ ਭਲਾਈ ਹਿਤ ਕੀਤੀ ਗਈ ਪ੍ਰਾਰਥਨਾ ਦਾ ਹਵਾਲਾ ਦੇਂਦਾ ਹੈ। ਵੇਰਵਾ ਕੁਝ ਵੀ ਹੋਵੇ, ਏਨੀ ਗੱਲ ਸਪੱਸ਼ਟ ਹੈ ਕਿ ਖੁਸਰੋ ਦੀ ਗੁਰੂ ਅਰਜਨ ਦੇਵ ਨਾਲ ਮੁਲਾਕਾਤ ਹੋਈ, ਜਿਸ ਦਾ ਜਹਾਂਗੀਰ ਨੇ ਬੁਰਾ ਮਨਾਇਆ; ਅਤੇ ਇਸ ਇਤਿਹਾਸਕ ਤੱਥ ਨੂੰ ਗੁਰੂ ਸਾਹਿਬ ਦੇ ਵਿਰੁੱਧ ਵਰਤਿਆ ਗਿਆ, ਹਾਲਾਂ ਕਿ ਜਹਾਂਗੀਰ ਦੀ ਆਪਣੀ ਲਿਖਤ ਅਨੁਸਾਰ ਉਹ ਪਹਿਲਾਂ ਤੋਂ ਹੀ ਫ਼ੈਸਲਾ ਕਰੀ ਬੈਠਾ ਸੀ ਕਿ ਉਸ ਨੇ ਗੁਰਿਆਈ ਦਾ "ਅੱਡਾ" ਬੰਦ ਕਰ ਦੇਣਾ ਹੈ। ਇਹ ਕਦਮ ਆਪਣੇ ਰਾਜ-ਕਾਲ ਦੇ ਪਹਿਲੇ ਹੀ ਸਾਲ ਵਿਚ ਚੁੱਕ ਕੇ,

ਉਸ ਨੇ ਬੱਟਲ਼ ਤੇ ਮੁਤਅੱਸਬੀ ਅਹਿਲਕਾਰਾਂ ਤੇ ਸ਼ੇਖ ਅਹਿਮਦ ਸਰਹਿੰਦੀ ਦੇ ਪੈਰੋਕਾਰਾਂ ਨੂੰ ਖੁਸ਼ ਕਰ ਲਿਆ।

ਗੁਰੂ ਅਰਜਨ ਦੇਵ ਦੀ ਸ਼ਹੀਦੀ ਨਾਲ ਸੰਬੰਧਿਤ ਇਕ ਹੋਰ ਰਵਾਇਤ "ਚੰਦੂ" ਸੰਬੰਧੀ ਹੈ, ਜਿਸ ਦੀ ਇਤਿਹਾਸਕ ਪ੍ਰਮਾਣਿਕਤਾ ਸਿੱਧ ਨਹੀਂ ਹੋ ਸਕੀ। ਕੁਝ ਸਾਖੀਕਾਰਾਂ ਅਨੁਸਾਰ ਚੰਦੂ ਲਾਲ ਖੱਤਰੀ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਰੂਹੇਲੇ ਦਾ ਰਹਿਣ ਵਾਲਾ ਸੀ, ਜੋ ਸਰਕਾਰੀ ਨੌਕਰੀ ਵਿਚ ਲਾਹੌਰ ਆ ਗਿਆ। ਕਈਆਂ ਨੇ ਚੰਦੂ ਨੂੰ 'ਦਿੱਲੀ ਦਾ ਦੀਵਾਨ' ਲਿਖਿਆ ਹੈ। ਪ੍ਰਚਲਿਤ ਕਥਾ ਅਨੁਸਾਰ, ਚੰਦੂ ਨੇ ਆਪਣੀ ਧੀ ਦਾ ਸਾਕ ਗੁਰੂ ਅਰਜਨ ਦੇ ਸਾਹਿਬਜ਼ਾਦੇ ਹਰਿਗੋਬਿੰਦ ਨਾਲ ਕਰਨਾ ਚਾਹਿਆ, ਜੋ ਗੁਰੂ ਜੀ ਨੇ ਪਰਵਾਨ ਨਾ ਕੀਤਾ, ਕਿਉਂਕਿ ਚੰਦੂ ਨੇ ਹੰਕਾਰ ਵਿਚ ਗੁਰੂ-ਘਰ ਬਾਰੇ ਨਿਰਾਦਰੀ-ਭਰੇ ਸ਼ਬਦਾਂ ਦੀ ਵਰਤੋਂ ਕੀਤੀ ਸੀ। ਮੁਹੰਮਦ ਲਤੀਫ ਲਿਖਦਾ ਹੈ ਕਿ ਚੰਦੂ ਨੇ ਇਕ ਲੱਖ ਰੁਪਿਆ ਗੁਰੂ ਜੀ ਨੂੰ ਭੇਜਿਆ ਕਿ ਉਹ ਰਿਸ਼ਤਾ ਮੰਨ ਲੈਣ, ਪਰ ਨਾਂਹ ਹੋਣ ਉਤੇ ਉਸ ਨੇ ਬਦਲਾ ਲੈਣ ਦੀ ਠਾਣ ਲਈ। ਜਹਾਂਗੀਰ ਨੂੰ ਗੁਰੂ ਸਾਹਿਬ ਦੇ ਵਿਰੁੱਧ ਭੜਕਾਣ ਵਿਚ ਚੰਦੂ ਦਾ ਹੱਥ ਅਕਸਰ ਦਸਿਆ ਜਾਂਦਾ ਹੈ।

ਮੈਕਾਲਿਫ ਨੇ ਚੰਦੂ ਨੂੰ ਅਕਬਰ ਦੇ ਦਿੱਲੀ ਦਰਬਾਰ ਵਿਚ 'ਦੀਵਾਨ' (ਖਜ਼ਾਨਾ ਮੰਤਰੀ) ਦਰਸਾਇਆ ਹੈ ਅਤੇ ਗੁਰੂ ਸਾਹਿਬ ਵਲੋਂ ਰਿਸ਼ਤਾ ਮੋੜਨ ਵਾਲਾ ਸਾਖੀ ਨੂੰ ਦੁਹਰਾਇਆ ਹੈ। ਇਸ ਉਤੇ ਟਿੱਪਣੀ ਕਰਦਿਆਂ ਡਾ. ਗੋਪਾਲ ਸਿੰਘ ਨੇ ਲਿਖਿਆ ਹੈ, ਕਿ ਇਹ ਸਾਰੀ ਗੱਲ ਨਿਰੋਲ ਜਾਅਲਸਾਜ਼ੀ ਤੇ ਮਨਘੜਤ ਹੈ। ਗੁਰੂ ਸਾਹਿਬ ਦੀ ਸ਼ਹਾਦਤ ਬਾਰੇ ਪੂਰੀ ਜ਼ਿੰਮੇਵਾਰੀ ਜਹਾਂਗੀਰ ਨੇ ਆਪਣੇ ਸਿਰ ਤੇ ਲਈ ਹੈ। ਨਾਲੇ, "ਕਿਸੇ ਚੰਦੂ ਬਾਰੇ ਬਾਦਸ਼ਾਹ ਦੇ ਦਿੱਲੀ ਜਾਂ ਲਾਹੌਰ ਵਿਖੇ ਦੀਵਾਨ ਹੋਣ ਸੰਬੰਧੀ ਕੋਈ ਇਤਿਹਾਸਕ ਗਵਾਹੀ ਪ੍ਰਾਪਤ ਨਹੀਂ।" ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ—"ਚੰਦੂ ਸ਼ਾਹ ਦਾ ਨਾਮ 'ਤੁਜ਼ਕ' ਜਾਂ ਜਹਾਂਗੀਰ ਦੇ ਕਿਸੇ ਹੋਰ ਸਮਕਾਲੀ ਜਾਂ ਨਿਕਟ-ਸਮਕਾਲੀ ਦਸਤਾਵੇਜ਼ ਵਿਚ ਨਹੀਂ ਮਿਲਦਾ।" ਸੋ, ਚੰਦੂ ਵਾਲੀ ਕਹਾਣੀ ਇਤਿਹਾਸਕ ਦ੍ਰਿਸ਼ਟੀ ਤੋਂ ਸੱਚੀ ਨਹੀਂ। ਇਹ ਸੰਭਵ ਹੈ ਕਿ ਉਨ੍ਹਾਂ ਦਿਨਾ ਵਿਚ ਹੀ ਮੁਸਲਮਾਨ ਬਾਦਸ਼ਾਹ ਦੇ ਮੱਥੇ ਤੋਂ ਗੁਰੂ ਸਾਹਿਬ ਦੀ ਸ਼ਹੀਦੀ ਦਾ ਕਲੰਕ ਧੋਣ ਦੇ ਮੰਤਵ ਨਾਲ, ਤਸੀਹੇ ਦੇਣ ਵਾਲੀ ਗੱਲ ਹਿੰਦੂ ਵਿਅਕਤੀ (ਚੰਦੂ) ਦੇ ਗਲ ਮੜ੍ਹ ਦਿੱਤੀ ਗਈ ਹੋਵੇ। 'ਮਹਿਮਾ ਪ੍ਰਕਾਸ਼' ਵਿਚ ਚੰਦੂ ਸ਼ਾਹ ਨੂੰ ਬਾਦਸ਼ਾਹ ਦਾ ਇਕ 'ਚਾਕਰ' ਦਸਿਆ ਗਿਆ ਹੈ। ਇਸ ਚਾਕਰ ਨੂੰ ਬਾਦਸ਼ਾਹ ਦੇ ਹਿਤ ਵਿਚ ਵਰਤੇ ਜਾਣ ਦੀ ਸੰਭਾਵਨਾ ਵਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਅਧਿਆਇ 10

# ਸਿੱਖ-ਧਰਮ ਦੀ ਪਹਿਲੀ ਸ਼ਹਾਦਤ

## 1. ਗੁਰੂ ਸਾਹਿਬ ਦੀ ਗ੍ਰਿਫ਼ਤਾਰੀ

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਤਾਰ੍ਹਵੀਂ ਸਦੀ (ਈਸਵੀ) ਦੇ ਪਹਿਲੇ ਦਹਾਕੇ ਵਿਚ ਹੋਈ, ਜਦੋਂ ਗੁਰੂ ਨਾਨਕ ਦੇਵ ਰਾਹੀਂ ਕਾਇਮ ਹੋਇਆ 'ਤੀਸਰ ਪੰਥ' ਸੌ ਸਾਲ ਪੂਰੇ ਕਰ ਚੁਕਾ ਸੀ। ਸਿੱਖ ਧਰਮ ਸੰਬੰਧੀ ਉਸ ਸਮੇਂ ਦਾ ਫ਼ਾਰਸੀ ਸਰੋਤ 'ਦਬਿਸਤਾਨਿ ਮਜ਼ਾਹਿਬ' ਇਹ ਰਾਇ ਪਰਗਟ ਕਰਦਾ ਹੈ : ''ਗੁਰੂ ਨਾਨਕ ਦੇ ਪੈਰੋਕਾਰ ਬੁੱਤ-ਪੂਜਾ ਦੀ ਨਿਖੇਧੀ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਸਾਰੇ ਗੁਰੂ 'ਨਾਨਕ' ਹੀ ਹਨ। ਉਹ ਹਿੰਦੂਆਂ ਦੇ ਮੰਤਰਾਂ ਦਾ ਜਾਪ ਨਹੀਂ ਕਰਦੇ। ਉਹ ਉਨ੍ਹਾਂ ਦੇ ਮੰਦਰਾਂ ਜਾਂ ਮੂਰਤੀਆਂ ਦੀ ਪੂਜਾ ਨਹੀਂ ਕਰਦੇ, ਨਾ ਹੀ ਉਨ੍ਹਾਂ ਦੇ 'ਅਵਤਾਰਾਂ' ਨੂੰ ਮੰਨਦੇ ਹਨ। ਉਹ ਸੰਸਕ੍ਰਿਤ ਭਾਸ਼ਾ ਦੀ ਵਰਤੋਂ ਵੀ ਨਹੀਂ ਕਰਦੇ, ਜੋ ਕਿ ਹਿੰਦੂਆਂ ਲਈ ਦੇਵਤਿਆਂ ਦੀ ਬਾਣੀ ਹੈ।'' ਇਸ ਪੁਸਤਕ ਦਾ ਕਰਤਾ ਗੁਰੂ ਅਰਜਨ ਦਾ ਸਮਕਾਲੀ ਹੈ। ਉਹ ਸਪੱਸ਼ਟ ਲਿਖਦਾ ਹੈ : ''ਹਰ ਇਕ 'ਮਹਲ' ਦੇ ਸਮੇਂ ਦੌਰਾਨ ਸਿੱਖਾਂ ਦੀ ਗਿਣਤੀ ਵਧਦੀ ਗਈ, ਅਤੇ ਗੁਰੂ ਅਰਜਨ ਮੱਲ ਦੇ ਜੀਵਨ-ਕਾਲ ਵਿਚ ਤਾਂ ਇਹ ਏਨੀ ਵਧ ਗਈ ਕਿ ਆਸ-ਪਾਸ ਦੇ ਦੇਸ਼ਾਂ ਵਿਚ ਕੋਈ ਸ਼ਹਿਰ ਸ਼ਾਇਦ ਹੀ ਅਜਿਹਾ ਹੋਵੇ ਜਿਥੇ ਕੁਝ ਸਿੱਖ ਆਬਾਦ ਨਾ ਹੋਣ।''

ਸੁਭਾਵਕ ਹੈ ਕਿ ਸਿੱਖੀ ਦੀ ਇਹ ਪ੍ਰਗਤੀ ਅਤੇ ਇਸ ਦੀ ਨਵੀਂ ਵਿਚਾਰਧਾਰਾ ਸੰਕੀਰਨ ਦ੍ਰਿਸ਼ਟੀ ਵਾਲੇ ਕੱਟੜਪੰਥੀ ਵਿਰੋਧੀਆਂ ਨੂੰ ਖਟਕਦੇ ਹੋਣਗੇ। ਜਦੋਂ ਜਹਾਂਗੀਰ ਨੇ ਗੁਰੂ ਅਰਜਨ ਦੀ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਕੀਤੇ, ਇਸ ਦੇ ਪਿਛੋਕੜ ਇਹ ਸਾਰੇ ਤਅੱਸਬ, ਸ਼ਿਕਾਇਤਾਂ ਤੇ ਮਨਸੂਬੇ ਕੰਮ ਕਰ ਰਹੇ ਸਨ। ਜਹਾਂਗੀਰ ਦੇ ਨਿਕਟਵਰਤੀਆਂ ਅਤੇ ਹਮਾਇਤੀਆਂ ਦੀਆਂ ਚਾਲਾਂ ਵਿਚ ਇਸਲਾਮ ਤੇ ਇਸਲਾਮੀ ਹਕੂਮਤ ਲਈ 'ਖ਼ਤਰੇ' ਦੀ ਪੇਸ਼ੀਨਗੋਈ ਬੜੀ ਅਹਿਮ ਸੀ, ਅਤੇ ਇਸ ਨੇ ਆਪਣਾ

ਅਸਰ ਦਿਖਾਇਆ। ਜੋ ਲਫ਼ਜ਼ ਜਹਾਂਗੀਰ ਨੇ ਆਪਣੀ 'ਤੁਜ਼ਕ' ਵਿਚ ਗੁਰੂ ਸਾਹਿਬ ਸੰਬੰਧੀ ਲਿਖੇ, ਉਨ੍ਹਾਂ ਤੋਂ ਪ੍ਰਤੱਖ ਹੈ ਕਿ ਬਾਦਸ਼ਾਹ ਕਿਸੇ-ਨਾ-ਕਿਸੇ ਬਹਾਨੇ ਗੁਰੂ-ਘਰ ਦਾ ਵਧਦਾ ਪ੍ਰਭਾਵ ਤੇ ਰਸੂਖ਼ ਖ਼ਤਮ ਕਰਨ ਉਤੇ ਤੁਲਿਆ ਹੋਇਆ ਸੀ। ਅਜਿਹਾ ਕਦਮ ਉਠਾ ਕੇ ਉਹ, ਆਪਣੇ ਅਹਿਦ ਦੇ ਪਹਿਲੇ ਸਾਲ ਵਿਚ ਹੀ, ਗੁਰੂ ਸਾਹਿਬ ਨਾਲ ਈਰਖਾ ਰੱਖਣ ਵਾਲੇ ਕੱਟੜਪੰਥੀ ਹਲਕਿਆਂ ਤੇ ਫ਼ਿਰਕਿਆਂ ਨੂੰ ਖ਼ੁਸ਼ ਕਰ ਸਕਦਾ ਸੀ।

ਖੁਸਰੋ ਦੀ ਬਗ਼ਾਵਤ ਵਿਚ ਜਿਨ੍ਹਾਂ ਲੋਕਾਂ ਨੇ ਉਸ ਦੀ ਮਦਦ ਕੀਤੀ ਸੀ, ਜਹਾਂਗੀਰ ਨੇ ਉਨ੍ਹਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਉਸ ਨੇ ਇਸਲਾਮੀ ਫ਼ਿਰਕੇ ਦੇ ਆਗੂ, ਥਾਨੇਸਰ ਦੇ ਸ਼ੇਖ਼ ਨਜ਼ਾਮ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ; ਉਸ ਨੂੰ ਦੇਸ਼-ਨਿਕਾਲਾ ਦੇ ਕੇ, ਮੱਕੇ ਰਵਾਨਾ ਕਰ ਦਿੱਤਾ; ਪਰ ਗੁਰੂ ਅਰਜਨ ਦੇਵ ਨੂੰ ਮੌਤ ਦੀ ਸਜ਼ਾ ਸੁਣਾਈ। ਜਹਾਂਗੀਰ ਆਪ ਲਿਖਦਾ ਹੈ—"ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਏ; ਅਤੇ ਉਸ ਦਾ ਮਾਲ-ਅਸਬਾਬ ਜ਼ਬਤ ਕਰ ਕੇ ਹੁਕਮ ਦਿੱਤਾ ਕਿ ਉਸ ਨੂੰ 'ਸਿਆਸਤ' ਅਤੇ 'ਯਾਸਾ' ਦੀ ਦੰਡਾਵਲੀ ਅਨੁਸਾਰ ਸਜ਼ਾ ਦੇਣ।"

'ਯਾਸਾ' ਤੁਰਕੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ—'ਕਾਨੂੰਨ', 'ਮੁਆਇਦਾ', 'ਦੰਡਾਵਲੀ'। ਕਈ ਸਿੱਖ ਵਿਦਵਾਨਾਂ ਨੇ ਇਸ ਨੂੰ ਧਾਰਮਿਕ ਨੇਤਾਵਾਂ ਦੀ ਸਜ਼ਾਇ-ਮੌਤ ਦਾ ਅਰਥ ਦਿੱਤਾ ਹੈ। ਭਾਈ ਵੀਰ ਸਿੰਘ ਅਨੁਸਾਰ 'ਯਾਸਾ' ਤੋਂ ਭਾਵ ਬਦਲਾ, ਕਤਲ ਜਾਂ ਡਕੈਤੀ ਹੈ। 'ਸਿਆਸਤ' ਸ਼ਬਦ ਦਾ ਅਰਥ ਮੌਤ ਦੀ ਸਜ਼ਾ ਜ਼ਰੂਰ ਪ੍ਰਚਲਿਤ ਰਿਹਾ ਹੈ।

ਜਹਾਂਗੀਰ ਦਾ ਹੁਕਮ 23 ਮਈ, 1606 ਨੂੰ ਜਾਰੀ ਹੋਇਆ, ਜਿਸ ਅਨੁਸਾਰ ਗੁਰੂ ਅਰਜਨ ਨੂੰ ਅੰਮ੍ਰਿਤਸਰੋਂ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦਾ ਗਿਆ। ਕਈ ਸਰੋਤਾਂ ਵਿਚ ਇਹ ਮਿਤੀ 20 ਜਾਂ 21 ਮਈ ਦੱਸੀ ਗਈ ਹੈ। ਬਹੁਤੇ ਸਾਖੀਕਾਰਾਂ ਨੇ ਲਿਖਿਆ ਹੈ ਕਿ ਗੁਰੂ ਸਾਹਿਬ ਨੂੰ 24 ਤੋਂ 29 ਮਈ ਲਾਹੌਰ ਦੇ ਕੈਦਖਾਨੇ ਵਿਚ ਬੰਦ ਰਖਿਆ ਗਿਆ, ਪਰ ਨਾਲ ਹੀ 25 ਮਈ, 1606 ਨੂੰ ਗੁਰਿਆਈ ਗੁਰੂ ਹਰਿਗੋਬਿੰਦ ਨੂੰ ਸੌਂਪਣ ਦਾ ਹਵਾਲਾ ਮਿਲਦਾ ਹੈ। ਇਕ ਸਰੋਤ ਅਨੁਸਾਰ, ਗੁਰ-ਗੱਦੀ 15 ਮਈ ਨੂੰ ਸੌਂਪ ਦਿੱਤੀ ਗਈ, ਕਿਉਂਕਿ ਗੁਰੂ ਅਰਜਨ ਨੇ ਭਾਂਪ ਲਿਆ ਸੀ ਕਿ ਜਹਾਂਗੀਰ ਉਨ੍ਹਾਂ ਦੇ ਵਿਰੁੱਧ ਕਾਰਵਾਈ ਕਰੇਗਾ। ਵੈਸੇ, 25 ਮਈ ਨੂੰ ਗੁਰਿਆਈ, 26 ਨੂੰ ਗ੍ਰਿਫ਼ਤਾਰੀ ਅਤੇ 30 ਨੂੰ ਸ਼ਹੀਦੀ ਵਾਲੀ ਗੱਲ ਵਧੇਰੇ ਢੁਕਵੀਂ ਜਾਪਦੀ ਹੈ। ਇਹ ਸੰਭਵ ਹੈ ਕਿ ਗ੍ਰਿਫ਼ਤਾਰੀ ਦਾ ਆਦੇਸ਼ 23 ਮਈ ਨੂੰ ਜਾਰੀ ਹੋ ਗਿਆ ਹੋਵੇ ਅਤੇ ਗੁਰੂ ਸਾਹਿਬ ਨੇ, ਸੂਚਨਾ ਮਿਲਣ ਉਪਰੰਤ, ਗੁਰਿਆਈ ਦੀ ਜ਼ਿੰਮੇਦਾਰੀ 25 ਮਈ ਨੂੰ ਗੁਰੂ ਹਰਿਗੋਬਿੰਦ ਨੂੰ ਸੌਂਪ ਕੇ, ਲਾਹੌਰ ਲਈ ਕੂਚ ਕੀਤਾ ਹੋਵੇ। ਪੰਜ ਨਿਕਟਵਰਤੀ

ਸਿੱਖ ਲਾਹੌਰ ਤਕ ਉਨ੍ਹਾਂ ਦੇ ਨਾਲ ਗਏ, ਜਿਥੋਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ।

## 2. ਮੀਆਂ ਮੀਰ ਦੀ ਹਮਾਇਤ

ਗੁਰੂ ਅਰਜਨ ਦੇਵ ਦੀ ਗ੍ਰਿਫ਼ਤਾਰੀ ਅਤੇ ਸਜ਼ਾ ਦਾ ਹੁਕਮ ਜਹਾਂਗੀਰ ਨੇ ਆਪ ਦਿੱਤਾ ਸੀ, ਪਰ ਇਸ ਉਤੇ ਅਮਲ ਮੁਰਤਜ਼ਾ ਖਾਨ ਦੁਆਰਾ ਹੋਇਆ। ਕੁਝ ਹਫ਼ਤੇ ਪਹਿਲਾਂ ਮੁਰਤਜ਼ਾ ਖਾਨ ਸ਼ਹਿਜ਼ਾਦਾ ਖੁਸਰੋ ਨੂੰ ਪਕੜਨ ਵਿਚ ਸਫਲ ਹੋਇਆ ਸੀ, ਅਤੇ ਉਸ ਨੂੰ ਪਹਿਲੀ ਮਈ 1606 ਦੇ ਦਿਨ ਲਾਹੌਰ ਜਹਾਂਗੀਰ ਸਾਹਮਣੇ ਪੇਸ਼ ਕੀਤਾ ਗਿਆ ਸੀ। ਮੁਰਤਜ਼ਾ ਦੀ ਉਨ੍ਹਾਂ ਦਿਨਾਂ ਵਿਚ ਗੁੱਡੀ ਚੜ੍ਹੀ ਹੋਈ ਸੀ। ਉਸ ਦੇ ਪਿਛੇ ਨਕਸ਼ਬੰਦੀ ਸਿਲਸਿਲੇ ਦਾ ਸ਼ੇਖ ਅਹਿਮਦ ਸਰਹਿੰਦੀ ਤਨਾਵਾਂ ਖਿਚਣ ਦਾ ਕੰਮ ਕਰ ਰਿਹਾ ਸੀ। ਉਹ ਹਰ ਗ਼ੈਰ-ਮੁਸਲਿਮ ਨੂੰ ਕਾਫ਼ਿਰ ਕਹਿੰਦਾ ਸੀ, ਅਤੇ ਗੁਰੂ ਅਰਜਨ ਨਾਲ ਉਚੇਚੀ ਈਰਖਾ ਰਖਦਾ ਸੀ। ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਉਤੇ ਸ਼ੇਖ ਅਤੇ ਉਸ ਦੇ ਕਰੀਬੀ ਸਾਥੀ ਬਹੁਤ ਖੁਸ਼ ਹੋਏ। ਮੁਰਤਜ਼ਾ ਖਾਨ ਨੇ ਮੌਕਾ ਤਾੜਿਆ ਅਤੇ ਜਹਾਂਗੀਰ ਦੇ ਹੁਕਮਾਂ ਦੀ ਆੜ ਵਿਚ ਗੁਰੂ ਸਾਹਿਬ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ।

ਕਈ ਸਾਖੀਕਾਰਾਂ ਨੇ ਲਿਖਿਆ ਹੈ ਕਿ ਗੁਰੂ ਅਰਜਨ ਦੀ ਸ਼ਹੀਦੀ ਦੇ ਦਿਨਾਂ ਵਿਚ ਜਹਾਂਗੀਰ ਲਾਹੌਰ ਮੌਜੂਦ ਸੀ, ਅਤੇ ਜਦੋਂ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਲਿਆਂਦਾ ਗਿਆ ਤਾਂ ਉਸ ਨੇ ਗੁਰੂ ਜੀ ਨਾਲ ਸੁਆਲ-ਜੁਆਬ ਵੀ ਕੀਤੇ। ਉਸ ਨੇ ਖੁਸਰੋ ਨੂੰ ਦਿੱਤੀ ਗਈ ਸਹਾਇਤਾ ਸੰਬੰਧੀ ਦੂਸ਼ਨ ਲਗਾਏ, ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਬਾਣੀ ਉਤੇ ਕਿੰਤੂ ਕੀਤੇ, ਅਤੇ ਗੁਰੂ ਅਰਜਨ ਨੂੰ ਇਸਲਾਮ ਕਬੂਲਣ ਲਈ ਕਿਹਾ। ਕੁਝ ਹੋਰ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਗੁਰੂ ਜੀ ਦਾ ਜਹਾਂਗੀਰ ਨਾਲ ਮੇਲ ਨਹੀਂ ਹੋਇਆ; ਉਹ ਸਜ਼ਾ ਦਾ ਹੁਕਮ ਦੇ ਕੇ ਆਪ ਸਿੰਧ ਵੱਲ ਚਲਾ ਗਿਆ ਸੀ। ਤਸੀਹੇ ਅਤੇ ਸ਼ਹਾਦਤ ਵਾਲਾ ਵਾਕਿਆ ਬਾਦਸ਼ਾਹ ਦੀ ਗ਼ੈਰ-ਮੌਜੂਦਗੀ ਵਿਚ, ਮੁਰਤਜ਼ਾ ਖਾਨ ਦੀ ਨਿਗਰਾਨੀ ਅਧੀਨ ਹੋਇਆ।

ਗੁਰੂ ਅਰਜਨ ਦੀ ਗ੍ਰਿਫ਼ਤਾਰੀ ਉਤੇ ਹਰ ਮੁਸਲਮਾਨ ਖੁਸ਼ ਨਹੀਂ ਸੀ। ਜਿਨ੍ਹਾਂ ਨੇ ਗੁਰੂ ਸਾਹਿਬ ਦੀ ਸ਼ਖਸੀਅਤ ਦਾ ਪ੍ਰਭਾਵ ਕਬੂਲਿਆ ਹੋਇਆ ਸੀ, ਜੋ ਉਨ੍ਹਾਂ ਦੀ ਬਾਣੀ ਤੋਂ ਅਤੇ ਮਾਨਵੀ ਕਾਰਜਾਂ ਤੋਂ ਪ੍ਰੇਰਿਤ ਸਨ, ਜਿਨ੍ਹਾਂ ਨੂੰ ਗੁਰੂ-ਘਰ ਦੀ ਰੂਹਾਨੀਅਤ ਨੇ ਟੁੰਬਿਆ ਹੋਇਆ ਸੀ, ਉਹ ਬੜੀ ਤਸ਼ਵੀਸ਼ ਵਿਚ ਸਨ। ਵਜ਼ੀਰ ਖਾਂ ਬਾਰੇ ਪ੍ਰਸਿੱਧ ਹੈ ਕਿ ਉਹ ਹਰ ਰੋਜ਼ 'ਸੁਖਮਨੀ' ਦਾ ਪਾਠ ਸੁਣਿਆ ਕਰਦਾ ਸੀ। ਫੌਰਸਟਰ ਨੇ ਆਪਣੇ ਸਫ਼ਰਨਾਮੇ ਵਿਚ ਮੁਗ਼ਲ ਅਫ਼ਸਰ ਮਹਾਬਤ ਖਾਨ ਦਾ ਹਵਾਲਾ ਦਿਤਾ ਹੈ, ਜਿਸ ਨੇ ਗੁਰੂ ਸਾਹਿਬ ਦੇ ਹੱਕ ਵਿਚ ਆਵਾਜ਼ ਉਠਾਈ। ਸਭ ਤੋਂ ਵੱਡਾ

ਰੰਜ ਮੀਆਂ ਮੀਰ ਨੇ ਪ੍ਰਗਟਾਇਆ, ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਉੱਤੇ ਜ਼ੁਲਮ ਢਾਏ ਜਾ ਰਹੇ ਹਨ। ਕਈ ਸਰੋਤਾਂ ਨੇ ਲਿਖਿਆ ਹੈ ਕਿ ਮੀਆਂ ਮੀਰ ਬਹੁਤ ਕਲਪਿਆ ਤੇ ਕੁਰਲਾਇਆ; ਮੁਗ਼ਲ ਹਕੂਮਤ ਨੂੰ ਸਰਾਪ ਦੇਣ ਤਕ ਨੌਬਤ ਆ ਗਈ।

ਮੀਆਂ ਮੀਰ ਚਿਸ਼ਤੀ ਸਿਲਸਿਲੇ ਦਾ ਆਗੂ ਅਤੇ ਲਾਹੌਰ ਦਾ ਵਸਨੀਕ ਸੀ। ਉਸ ਦਾ ਜੀਵਨ-ਕਾਲ (1550-1635) ਗੁਰੂ ਅਰਜਨ ਤੇ ਜਹਾਂਗੀਰ ਨਾਲ ਸਮਾਨਾਂਤਰ ਸੀ। ਜਹਾਂਗੀਰ ਨੇ ਆਪਣੀ 'ਤੁਜ਼ਕ' ਵਿਚ ਹਜ਼ਰਤ ਮੀਆਂ ਮੀਰ ਲਈ ਸ਼ਰਧਾ ਦੇ ਭਾਵ ਪ੍ਰਗਟਾਏ ਸਨ। ਮੀਆਂ ਮੀਰ ਆਪ ਗੁਰੂ ਅਰਜਨ ਦਾ ਮਿੱਤਰ ਤੇ ਉਨ੍ਹਾਂ ਦੀ ਰੂਹਾਨੀਅਤ ਦਾ ਕਾਇਲ ਸੀ। ਉਸ ਵਿਚ ਨਕਸ਼ਬੰਦੀਆਂ ਵਾਲੀ ਕੱਟੜਤਾ ਤੇ ਸੰਕੀਰਨਤਾ ਨਹੀਂ ਸੀ। ਆਪਣੇ ਲਾਹੌਰ ਵਿਖੇ ਕਿਆਮ ਦੇ ਦੌਰਾਨ, ਗੁਰੂ ਅਰਜਨ ਦੀ ਮੁਲਾਕਾਤ ਮੀਆਂ ਜੀ ਨਾਲ ਹੁੰਦੀ ਰਹੀ ਸੀ। ਅਤੇ ਦੋਹਾਂ ਨੇ ਲੋਕ ਭਲਾਈ ਹਿਤ ਸਾਂਝੇ ਜਤਨ ਕੀਤੇ ਸਨ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ, ਹਰਿਮੰਦਰ ਦੀ ਬੁਨਿਆਦ ਗੁਰੂ ਸਾਹਿਬ ਨੇ ਸਾਈਂ ਮੀਆਂ ਮੀਰ ਪਾਸੋਂ ਰਖਵਾਈ ਸੀ। ਮਾਤਾ ਕੌਲਾਂ (ਜਿਸ ਦੇ ਨਾਮ ਉੱਤੇ ਕੌਲਸਰ ਉਸਾਰਿਆ ਗਿਆ) ਛੇਵੇਂ ਗੁਰੂ ਜੀ ਦੀ ਸ਼ਰਨ ਵਿਚ ਆਉਣ ਤੋਂ ਪਹਿਲਾਂ ਮੀਆਂ ਮੀਰ ਦੀ ਪੈਰੋਕਾਰ ਸੀ। ਮੀਆਂ ਮੀਰ ਬੰਦਗੀ ਵਿਚ ਲੀਨ ਰਹਿਣ ਵਾਲਾ, ਪ੍ਰਾਣਾਯਾਮ ਦਾ ਅਭਿਆਸੀ ਵੀ ਸੀ। ਗੁਰੂ ਅਰਜਨ ਨੂੰ ਉਹ ਕੈਦਖਾਨੇ ਵਿਚ ਜਾ ਕੇ ਮਿਲਿਆ, ਅਤੇ ਉਨ੍ਹਾਂ ਨੂੰ ਬਚਾਉਣ ਲਈ ਹਾਕਮਾਂ ਅਗੇ ਅਪੀਲ ਕੀਤੀ। ਪਰ ਜਹਾਂਗੀਰ ਦੇ ਹੁਕਮ ਨੂੰ ਟਾਲਿਆ ਨਹੀਂ ਸੀ ਜਾ ਸਕਦਾ, ਤੇ ਸ਼ਾਇਦ ਬਾਦਸ਼ਾਹ ਆਪ ਲਾਹੌਰ ਵਿਚ ਮੌਜੂਦ ਵੀ ਨਹੀਂ ਸੀ। ਮੀਆਂ ਮੀਰ ਬੇਬਸ ਹੋ ਕੇ ਰਹਿ ਗਿਆ। ਗੁਰੂ ਸਾਹਿਬ ਵਾਂਗ ਉਸ ਨੇ ਵੀ ਭਾਣੇ ਅਗੇ ਸਿਰ ਝੁਕਾ ਦਿੱਤਾ।

ਸਿੱਖ ਸੰਗਤਾਂ ਉੱਤੇ ਉਦਾਸੀ ਛਾਈ ਹੋਈ ਸੀ। ਇਸ ਔਕੜ ਤੇ ਭੀੜਾ ਦੇ ਸਮੇਂ ਉਹ ਕੇਵਲ ਗੁਰੂ ਹਰਿਗੋਬਿੰਦ ਪਾਸੋਂ ਅਗਵਾਈ ਦੀ ਆਸ ਕਰ ਸਕਦੇ ਸਨ। ਗੁਰੂ ਅਰਜਨ ਦੇਵ ਨੇ ਗਿਆਰਾਂ ਸਾਲਾਂ ਦੇ ਸਾਹਿਬਜ਼ਾਦੇ ਨੂੰ ਗੁਰਿਆਈ ਦੀ ਸੌਂਪਣੀ ਕਰ ਕੇ, ਮਾਲਵੇ ਵਲ ਚਲੇ ਜਾਣ ਦੀ ਆਗਿਆ ਕਰ ਦਿੱਤੀ ਸੀ, ਕਿਉਂਕਿ ਅੰਮ੍ਰਿਤਸਰ ਵਿਚ ਗੁਰੂ-ਪਰਿਵਾਰ ਦੀ ਸੁਰਖਿਆ ਖ਼ਤਰੇ ਵਿਚ ਸੀ। ਸੋ, ਕੁਝ ਸਮੇਂ ਲਈ ਗੁਰੂ ਹਰਿਗੋਬਿੰਦ ਡੱਲਾ ਪਿੰਡ ਚਲੇ ਗਏ ਸਨ।

## 3. ਤਸੀਹੇ ਤੇ ਸ਼ਹੀਦੀ

ਸਿੱਖ ਇਤਿਹਾਸ ਤੇ ਪਰੰਪਰਾ ਅਨੁਸਾਰ ਗੁਰੂ ਅਰਜਨ ਦੇਵ ਨੂੰ ਜਹਾਂਗੀਰ ਦੀ ਹਕੂਮਤ ਵਲੋਂ ਅਸਹਿ ਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਸਾਖੀਕਾਰਾਂ

ਨੇ ਤੱਤੀ ਲੋਹ ਉਪਰ ਬਿਠਾਉਣ, ਤੱਤੀ ਰੇਤ ਸਿਰ ਵਿਚ ਪਾਉਣ, ਉਬਲਦੀ ਦੇਗ ਵਿਚ ਬਿਠਾ ਕੇ ਵਹਿਸ਼ੀਆਨਾ ਜ਼ੁਲਮ ਢਾਉਣ ਦਾ ਵਰਣਨ ਦਿੱਤਾ ਹੈ। ਕੇਸਰ ਸਿੰਘ ਛਿੱਬਰ ਆਪਣੇ 'ਬੰਸਾਵਲੀਨਾਮਾ' ਵਿਚ ਲਿਖਦਾ ਹੈ: "ਸੋ ਬੱਧੇ ਹੀ ਦਿੱਤੇ ਨਦੀ ਰੁੜ੍ਹਾਏ।" 'ਪ੍ਰਾਚੀਨ ਪੰਥ ਪ੍ਰਕਾਸ਼' ਦਾ ਕਰਤਾ ਰਤਨ ਸਿੰਘ ਸੁਆਲੀਆ ਲਹਿਜੇ ਵਿਚ ਕਹਿੰਦਾ ਹੈ: "ਕਿਆ ਗੁਰੂ ਅਰਜਨ ਦਰਿਆਇ ਨਾ ਬੋੜਿਓ?" ਅੱਗ ਤੇ ਤਪਸ਼ ਨਾਲ ਝੁਲਸੇ ਸਰੀਰ ਨੂੰ ਪਾਣੀ ਵਿਚ ਡੋਬਣ ਦੀ ਵਾਰਤਾ ਥੋੜ੍ਹੇ-ਬਹੁਤ ਫ਼ਰਕ ਨਾਲ ਗੁਰੂ ਜੀ ਦੇ ਸਮਕਾਲੀ ਮੋਹਸਿਨ ਫ਼ਾਨੀ ਨੇ ਅਤੇ ਸੋਹਨ ਲਾਲ ਸੂਰੀ ਨੇ ਵੀ ਬਿਆਨ ਕੀਤੀ ਹੈ। ਕੁਝ ਹੋਰ ਲੇਖਕਾਂ ਨੇ ਇਸ ਘਟਨਾ ਨੂੰ ਆਤਮ-ਹਤਿਆ ਦਾ ਰੂਪ ਦੇਣ ਦਾ ਜਤਨ ਕੀਤਾ ਹੈ। ਕਨਿੰਘਮ ਨੇ ਲਿਖਿਆ ਹੈ ਗੁਰੂ ਜੀ ਰਾਵੀ ਵਿਚ ਇਸ਼ਨਾਨ ਕਰਨ ਗਏ ਅਤੇ ਚੁੱਭੀ ਲਾਉਣ ਉਪਰੰਤ ਬਾਹਰ ਨਾ ਨਿਕਲੇ। ਸਰੂਪ ਦਾਸ ਭੱਲਾ, ਕਵੀ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਆਦਿਕ ਸਾਰੇ ਇਕ-ਮਤ ਹਨ ਕਿ ਗੁਰੂ ਅਰਜਨ ਨੇ ਆਪ ਹੀ ਸਰੀਰ ਤਿਆਗਿਆ। ਡਾ. ਗੰਡਾ ਸਿੰਘ ਇਸ ਧਾਰਨਾ ਨਾਲ ਸਹਿਮਤ ਨਹੀਂ। ਆਤਮ-ਹਤਿਆ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ; ਜਿਸ ਵਿਅਕਤੀ ਦੇ ਜ਼ਿੰਮੇ ਗੁਰੂ ਅਰਜਨ ਦੇਵ ਨੂੰ ਤਸੀਹੇ ਦੇ ਕੇ ਮਾਰਨ ਦੀ ਸਜ਼ਾ ਲਗਾਈ ਗਈ ਸੀ, ਉਸ ਨੇ ਗੁਰੂ ਸਾਹਿਬ ਦੇ ਛਾਲਿਆਂ ਭਰੇ ਸਰੀਰ ਨੂੰ ਨਦੀ ਵਿਚ ਡੋਬ ਦਿੱਤਾ।

ਇਸ ਪ੍ਰਕਰਣ ਵਿਚ ਗੁਰੂ ਅਰਜਨ ਪਾਸੋਂ ਭਾਰੀ ਜੁਰਮਾਨੇ ਦੀ ਮੰਗ ਦਾ ਹਵਾਲਾ ਵੀ ਆਉਂਦਾ ਹੈ। ਮੋਹਸਿਨ ਫ਼ਾਨੀ ਲਿਖਦਾ ਹੈ, ਖੁਸਰੋ ਦੀ ਸਹਾਇਤਾ ਕਰਨ ਦੇ ਦੋਸ਼ ਵਿਚ "ਗੁਰੂ ਅਰਜਨ ਮੱਲ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਇਕ ਵੱਡੀ ਰਕਮ ਤਾਰਨ ਲਈ ਕਿਹਾ ਗਿਆ। ਗੁਰੂ ਜੀ ਇਹ ਜੁਰਮਾਨਾ ਭਰਨ ਤੋਂ ਅਸਮਰੱਥ ਸਨ। ਸੋ ਉਨ੍ਹਾਂ ਨੂੰ ਸਰਕਾਰੀ ਅਹਿਲਕਾਰ ਰਾਹੀਂ ਕਸ਼ਟ ਦੇ ਕੇ ਲਾਹੌਰ ਦੀ ਬਰੇਤੀ ਉਤੇ ਸੁਟਿਆ ਗਿਆ।" ਜੁਰਮਾਨੇ ਦੀ ਗੱਲ ਈਸਾਈ ਪਾਦਰੀਆਂ ਦੇ ਰਿਕਾਰਡ ਵਿਚ ਵੀ ਦਰਜ ਹੈ, ਜੋ ਉਨ੍ਹਾਂ ਨੇ ਲਾਹੌਰ ਵਿਚ ਸੁਣੀ ਹੋਵੇਗੀ। ਇਸ ਹਵਾਲੇ ਅਨੁਸਾਰ ਗੁਰੂ ਅਰਜਨ ਦੇਵ ਪਾਸੋਂ ਕਰੀਬ ਦੋ ਲੱਖ ਰੁਪਿਆ ਮੰਗਿਆ ਗਿਆ; ਕਿਸੇ ਅਮੀਰ ਹਿੰਦੂ ਨੇ ਗੁਰੂ ਜੀ ਦੀ ਜ਼ਮਾਨਤ ਦਿੱਤੀ ਤੇ ਜੁਰਮਾਨਾ ਤਾਰਨ ਦੇ ਵਾਇਦੇ ਉਤੇ ਉਨ੍ਹਾਂ ਨੂੰ ਬੰਦੀ ਵਿਚੋਂ ਛੁਡਾ ਕੇ ਲੈ ਗਿਆ। (ਇਹ ਸ਼ਾਇਦ ਚੰਦੂ ਵੱਲ ਸੰਕੇਤ ਹੈ।) ਜਦੋਂ ਰਕਮ ਪੂਰੀ ਹੁੰਦੀ ਨਾ ਦਿੱਸੀ ਤਾਂ ਉਸ ਵਿਅਕਤੀ ਵਲੋਂ ਕੀਤੇ ਅਤਿਆਚਾਰਾਂ ਦੇ ਫਲਸਰੂਪ ਸਿੱਖਾਂ ਦਾ ਉਹ ਚੰਗਾ "ਪੋਪ" ਸਰੀਰ ਤਿਆਗ ਗਿਆ।

ਇਥੇ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਜਹਾਂਗੀਰ ਨੇ ਆਪ ਜੁਰਮਾਨੇ ਵਾਲੀ ਗੱਲ ਦਾ ਕੋਈ ਜ਼ਿਕਰ ਨਹੀਂ ਕੀਤਾ। ਉਸ ਨੇ ਸਪੱਸ਼ਟ ਹੁਕਮ ਦਿੱਤਾ ਹੋਇਆ ਸੀ ਕਿ "ਯਾਸਾ" ਤੇ "ਸਿਆਸਤ" ਮੁਤਾਬਿਕ ਕਾਰਵਾਈ ਕਰ ਕੇ ਮੌਤ ਦੀ ਸਜ਼ਾ ਦਿੱਤੀ

ਜਾਵੇ । ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਜੁਰਮਾਨੇ ਦੀ ਗੱਲ ਖ਼ਾਹਮਖ਼ਾਹ ਹੀ ਗੁਰੂ ਅਰਜਨ ਦੇਵ ਦੀ ਸ਼ਹੀਦੀ ਨਾਲ ਜੁੜ ਗਈ ਹੈ । ਅਸਲ ਵਿਚ ਜੁਰਮਾਨਾ 'ਅੰਬਾ' ਨਾਮ ਦੇ ਇਕ ਅਮੀਰ ਵਿਅਕਤੀ ਨੂੰ ਕੀਤਾ ਗਿਆ ਸੀ, ਉਸ ਪਾਸੋਂ ਇਕ ਲੱਖ ਪੰਦਰਾਂ ਹਜ਼ਾਰ ਰੁਪਏ ਵਸੂਲ ਕੀਤੇ ਜਾਣ ਦਾ ਹਵਾਲਾ 'ਤੁਜ਼ਕ' ਵਿਚ ਆਇਆ ਹੈ । ਗੁਰੂ ਸਾਹਿਬ ਨਾਲ ਸੰਬੰਧਿਤ ਵਾਕੇ ਤੋਂ ਐਣ ਮਗਰੋਂ ਜਹਾਂਗੀਰ ਨੇ 'ਤੁਜ਼ਕ' ਵਿਚ 'ਰਾਜੂ ਤੇ ਅੰਬਾ' ਨੂੰ ਦਿੱਤੀ ਗਈ ਸਜ਼ਾ ਦਾ ਵਾਕਿਆ ਦਰਜ ਕੀਤਾ ਹੈ; ਰਾਜੂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਤੇ ਅੰਬਾ ਨੂੰ ਜੁਰਮਾਨਾ ਕੀਤਾ ਗਿਆ । ਕਿਸੇ ਵੀ ਸਿੱਖ ਇਤਿਹਾਸਕਾਰਾਂ ਨੇ ਰਾਜੂ ਤੇ ਅੰਬਾ ਦੀ ਕਹਾਣੀ ਦਾ ਉਲੇਖ ਨਹੀਂ ਕੀਤਾ । ਫਾਂਸੀ ਤੇ ਜੁਰਮਾਨੇ ਵਾਲੀ ਘਟਨਾ ਗੁਰੂ ਸਾਹਿਬ ਦੀ ਸ਼ਹੀਦੀ ਦੇ ਦਿਨਾਂ ਵਿਚ ਹੀ ਘਟੀ ਹੋਣ ਕਰਕੇ ਲੋਕਾਂ ਦੇ ਮਨਾਂ ਵਿਚ ਜੁਰਮਾਨੇ ਦੀ ਗੱਲ ਗੁਰੂ ਸਾਹਿਬ ਨਾਲ ਜੁੜ ਗਈ । ਇਸ ਪ੍ਰਚਲਿਤ ਦੰਦ-ਕਥਾ ਦੇ ਆਧਾਰ ਉਤੇ ਹੀ ਈਸਾਈ ਤੇ ਹੋਰ ਦਸਤਾਵੇਜ਼ਾਂ ਵਿਚ ਇਸ ਦੇ ਹਵਾਲੇ ਕਲਮਬੰਦ ਹੋ ਗਏ ।

'ਮਹਿਮਾ ਪ੍ਰਕਾਸ਼' ਵਿਚ ਜੁਰਮਾਨੇ ਵਾਲੀ ਗੱਲ ਨੂੰ ਹੋਰ ਹੀ ਰੰਗਨ ਵਿਚ ਪੇਸ਼ ਕੀਤਾ ਗਿਆ ਹੈ । ਉਥੇ ਜਹਾਂਗੀਰ ਦੇ ਚਾਕਰ 'ਚੰਦੂ ਸ਼ਾਹ' ਨੂੰ ਪ੍ਰੇਰਨਾ ਕਰਦਾ ਦਿਖਾਇਆ ਗਿਆ ਹੈ ਕਿ ਬਾਦਸ਼ਾਹ ਜਹਾਂਗੀਰ 'ਸੱਚਾ ਪਾਤਸ਼ਾਹ' ਅਖਵਾਣ ਵਾਲੇ ਗੁਰੂ ਉਤੇ ਦੋ ਲੱਖ ਰੁਪਿਆ ਜੁਰਮਾਨਾ ਥੋਪੇ, ਕਿਉਂਕਿ ਗੁਰੂ ਸਾਹਿਬ ਪਾਸ ਧਨ ਦੇ ਭੰਡਾਰ ਹਨ । ਇਸ ਹਵਾਲੇ ਦਾ ਇਤਿਹਾਸਕ ਆਧਾਰ ਕੀ ਹੈ, ਇਹ ਗੱਲ ਸਪੱਸ਼ਟ ਨਹੀਂ । ਜਿਸ ਤੱਥ ਉਤੇ ਸਭ ਦੀ ਸੰਮਤੀ ਹੈ ਉਹ ਜਹਾਂਗੀਰ ਦੇ ਹੁਕਮ ਨਾਲ ਗੁਰੂ ਸਾਹਿਬ ਨੂੰ ਦਿੱਤੇ ਗਏ ਤਸੀਹੇ ਅਤੇ ਉਨ੍ਹਾਂ ਦੀ ਸ਼ਹਾਦਤ ਦਾ ਤੱਥ ਹੈ ।

## 4. ਸਿੱਖ-ਲਹਿਰ ਉਤੇ ਪ੍ਰਭਾਵ

ਗੁਰੂ ਅਰਜਨ ਦੇਵ ਦੀ ਸ਼ਖਸੀਅਤ, ਜੀਵਨ-ਕਾਰਜ, ਰਾਹਨੁਮਾਈ ਤੇ ਸ਼ਹੀਦੀ ਦੇ ਬਹੁ-ਪੱਖੀ ਪ੍ਰਭਾਵ ਦਾ ਭਰਪੂਰ ਮੁਲੰਕਣ ਵਿਸ਼ਾਲ ਅਧਿਐਨ ਦੀ ਮੰਗ ਕਰਦਾ ਹੈ । ਜਿਨ੍ਹਾਂ ਵਿਦਵਾਨਾਂ, ਇਤਿਹਾਸਕਾਰਾਂ ਨੇ ਇਸ ਪ੍ਰਭਾਵ ਨੂੰ ਗੰਭੀਰਤਾ ਨਾਲ ਵਿਚਾਰਿਆ ਹੈ, ਉਹ ਇਕ ਗੱਲ ਉਤੇ ਜ਼ਰੂਰ ਸਹਿਮਤ ਹਨ ਕਿ ਪੰਜਵੇਂ ਗੁਰੂ ਦੀ ਸ਼ਹੀਦੀ ਨੇ ਸਿੱਖ-ਲਹਿਰ ਨੂੰ ਨਵਾਂ ਮੋੜ ਦਿੱਤਾ, ਨਵੀਂ ਦਿਸ਼ਾ ਤੇ ਸੇਧ ਦਿੱਤੀ, ਸਿੱਖੀ ਦੇ ਬੁਨਿਆਦੀ ਅਸੂਲ ਉਹੀ ਹਨ, ਜੋ ਗੁਰੂ ਨਾਨਕ ਦੀ ਬਾਣੀ ਵਿਚੋਂ ਪ੍ਰਾਪਤ ਹਨ । ਹਰ ਗੁਰੂ ਨੇ ਬਾਣੀ ਵਿਚੋਂ ਪ੍ਰਾਪਤ ਅਰਥਾਂ ਉਤੇ ਅਗਲੀ ਸੰਸਥਾ ਨੂੰ ਰੂਪ ਦਿਤਾ । ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਸਿਖੀ ਦਾ ਸੈਨਕੀਕਰਨ ਹੋਣਾ, ਇਸੇ ਵਿਕਾਸ ਮਾਰਗ ਦਾ ਇਕ ਪੜਾ ਹੈ । ਗੁਰੂ ਅਰਜਨ ਨੇ ਆਪਣੇ ਜੀਵਨ-ਕਾਲ ਵਿਚ ਸਿੱਖੀ ਨੂੰ ਖ਼ੂਬ ਸਿਰਜਿਆ । ਉਨ੍ਹਾਂ ਨੇ ਸਿੱਖ-ਭਾਈਚਾਰੇ ਨੂੰ ਸੰਗਠਿਤ ਰੂਪ ਦਿੱਤਾ, ਇਸ ਨੂੰ ਸਭਿਆਵਾਨ

ਵਿਅਕਤੀਆਂ ਦਾ ਭਾਈਚਾਰਾ ਬਣਾਇਆ, ਜਿਸ ਦੇ ਮੈਂਬਰ ਸੂਝਵਾਨ, ਸਾਊ ਤੇ ਸੰਤੋਖੀ ਜਿਊੜੇ ਸਨ, ਜੋ ਸੰਸਾਰਕ ਤੇ ਪ੍ਰਮਾਰਥਕ ਸਰੋਕਾਰਾਂ ਵਿਚ ਸੰਤੁਲਨ ਰਖ ਸਕਦੇ ਸਨ, ਜੋ ਪਰੰਪਰਾ ਤੇ ਪ੍ਰਗਤੀ ਵਿਚ ਸੁਖਾਵਾਂ ਸੁਮੇਲ ਲਿਆ ਸਕਦੇ ਸਨ। ਆਪਣੀ ਸ਼ਹਾਦਤ ਨਾਲ ਗੁਰੂ ਅਰਜਨ ਦੇਵ ਨੇ ਸਿੱਖੀ ਦੇ ਬੂਟੇ ਨੂੰ ਜਿਥੇ ਪਾਣੀ ਦੇਣ ਦਾ ਕੰਮ ਕੀਤਾ, ਉਥੇ ਸਿੱਖ ਭਾਈਚਾਰੇ ਨੂੰ ਆਪਣੀਆਂ ਨਵੀਆਂ ਸੰਭਾਵਨਾਵਾਂ ਉਜਾਗਰ ਕਰਨ ਹਿਤ ਹਲੂਣਿਆ, ਆਪਣੀ ਹੋਣੀ ਬਾਰੇ ਸੁਚੇਤ ਤੇ ਜਾਗਰੂਕ ਰਹਿਣ ਲਈ ਝੂਣਿਆ, ਅਤੇ ਉਹ ਦ੍ਰਿੜ੍ਹਤਾ ਤੇ ਪੁਖ਼ਤਗੀ ਵਿਕਸਿਤ ਕਰਨ ਲਈ ਪ੍ਰੇਰਿਆ ਜੋ ਦੁਖਾਂਤ ਦਾ ਦਲੇਰੀ ਨਾਲ ਟਾਕਰਾ ਕਰਨ ਉਪਰੰਤ ਉਭਰਦੀ ਹੈ।

ਗੁਰੂ ਅਰਜਨ ਸ਼ਹੀਦ ਕਿਉਂ ਹੋਏ ? ਇਸ ਦਾ ਉੱਤਰ ਉਸ ਇਤਿਹਾਸਕ ਸਥਿਤੀ ਵਿਚੋਂ ਮਿਲਦਾ ਹੈ ਜਿਸ ਵਿਚ ਗੁਰੂ ਸਾਹਿਬ ਵਿਚਰੇ, ਜਿਸ ਨੂੰ ਉਨ੍ਹਾਂ ਦੇ ਪਿਛੋਕੜ ਤੇ ਜੀਵਨ-ਕਾਰਜ ਨੇ ਪ੍ਰਭਾਵਿਤ ਕੀਤਾ, ਅਤੇ ਜਿਸ ਨੇ ਆਪਣੇ ਚੁਗਿਰਦੇ ਵਿਚ ਵਿਸ਼ੇਸ਼ ਪ੍ਰਤਿਕਰਮ ਉਪਜਾਏ। ਸੰਪਰਦਾਇਕ ਕੱਟੜਤਾ ਤੇ ਸੰਕੀਰਨਤਾ, ਜੋ ਕਿਸੇ ਹੱਦ ਤਕ ਵਰਣ-ਭੇਦ ਵਿਚ ਗ੍ਰਸਿਤ ਬ੍ਰਾਹਮਣੀ ਸਮਾਜ, ਤੇ ਤੀਬਰ ਰੂਪ ਵਿਚ ਇਸਲਾਮੀ ਸ਼ਰੀਅਤ ਦੇ ਜੋਸ਼ੀਲੇ ਹਮਾਇਤੀਆਂ ਨੂੰ ਸਿੱਖੀ ਦਾ ਵਿਰੋਧ ਕਰਨ ਹਿਤ ਉਭਾਰ ਰਹੀ ਸੀ, ਈਰਖਾ, ਤੌਖਲੇ ਤੇ ਖ਼ਤਰੇ ਦੇ ਮਿਲੇ-ਜੁਲੇ ਭਾਵਾਂ ਅਧੀਨ ਸਾਜ਼ਿਸ਼ ਦਾ ਰੂਪ ਧਾਰ ਗਈ। ਜੇਕਰ ਜਹਾਂਗੀਰ ਦੀ ਨੀਤੀ ਉਹ ਕੁਝ ਨਾ ਹੁੰਦੀ ਜੋ ਕਿ ਅਮਲੀ ਰੂਪ ਵਿਚ ਸਾਹਮਣੇ ਆਈ ਅਤੇ ਅਕਬਰ ਵਾਲੀ ਰਵਾਦਾਰੀ ਉਸ ਦੇ ਅਹਿਦ ਵਿਚ ਵੀ ਕਾਇਮ ਰਹਿੰਦੀ, ਤਾਂ ਗੁਰੂ ਅਰਜਨ ਦੇਵ ਦੀ ਸ਼ਹਾਦਤ ਤਕ ਨੌਬਤ ਨਹੀਂ ਸੀ ਆਉਣੀ। ਪਰ ਇਤਿਹਾਸਕ ਪ੍ਰਸੰਗ ਬਦਲ ਨਹੀਂ ਸਕਦਾ, ਸਥਿਤੀ ਤੇ ਇਸ ਦੇ ਪ੍ਰਤਿਕਰਮ ਨੇ ਜੋ ਸਿੱਟੇ ਉਪਜਾਏ, ਸਭ ਦੇ ਸਾਹਮਣੇ ਹਨ। ਗੁਰੂ ਜੀ ਨੂੰ ਬਲੀਦਾਨ ਦੇਣਾ ਪਿਆ, ਸਿੱਖੀ ਨੂੰ ਨਵੀਂ ਦਿਸ਼ਾ ਅਪਨਾਉਣੀ ਪਈ, ਆਤਮ-ਬਲ ਵਧਾਉਣਾ ਪਿਆ, ਤੇ ਉਹ ਸਮਰੱਥਾ ਜਗਾਉਣੀ ਪਈ, ਜਿਸ ਵੱਲ ਅਜੇ ਧਿਆਨ ਨਹੀਂ ਸੀ ਗਿਆ।

ਸਿੱਖ ਲਹਿਰ ਨੂੰ ਪੱਕੇ ਪੈਰਾਂ ਉਤੇ ਖੜੇ ਕਰਨ ਹਿਤ ਗੁਰੂ ਅਰਜਨ ਨੇ ਸਮੁੱਚਾ ਜੀਵਨ ਅਰਪਨ ਕੀਤਾ। ਜਵਾਨੀ ਵਿਚ ਹੀ ਵਿਉਂਤਬੰਦੀ ਸ਼ੁਰੂ ਹੋ ਗਈ, ਜੁਗਤਾਂ ਸੋਚੀਆਂ ਤੇ ਉਲੀਕੀਆਂ ਜਾਣ ਲਗੀਆਂ। ਸਰੋਵਰਾਂ ਤੇ ਭਵਨਾਂ ਦੀ ਉਸਾਰੀ, ਹਰਿਮੰਦਰ ਦਾ ਨਿਰਮਾਣ, ਆਦਿ-ਗ੍ਰੰਥ ਬੀੜ ਦੀ ਸੰਪਾਦਨਾ ਤੇ ਪ੍ਰਕਾਸ਼, ਸਿੱਖ ਸਮਾਜ ਨੂੰ ਧਾਰਮਕ ਰਾਜਧਾਨੀ (ਅੰਮ੍ਰਿਤਸਰ) ਦੀ ਦੇਣ, ਨਵੇਂ ਨਗਰਾਂ ਦੀ ਸਥਾਪਨਾ, ਚਾਲੂ ਯੋਜਨਾਵਾਂ ਦੀ ਸੰਪੰਨਤਾ ਲਈ ਆਰਥਿਕ ਸਾਧਨਾਂ ਦਾ ਵਿਕਾਸ ਅਤੇ ਭਾਈਚਾਰਕ ਜਥੇਬੰਦੀ ਦੇ ਪ੍ਰਬੰਧ—ਕੁਝ-ਇਕ ਅਜਿਹੇ ਅਹਿਮ ਕਦਮ ਹਨ ਜੋ ਉਨ੍ਹਾਂ ਨੇ ਆਪਣੀ ਆਯੂ ਵਿਚ ਉਠਾਏ। ਨਾਲ ਹੀ ਉਨ੍ਹਾਂ ਨੇ ਸਿੱਖ ਸੰਗਤਾਂ ਦੇ ਭਾਵੁਕ ਤੇ ਕਲਾਤਮਕ ਵਿਕਾਸ ਵੱਲ ਵੀ ਧਿਆਨ ਦਿੱਤਾ, ਬਾਣੀ-ਗਾਇਨ ਰਾਹੀਂ ਕਾਵਿ-ਕਲਾ ਤੇ ਸੰਗੀਤ

ਦਾ ਰਸ ਮਾਣਨ ਦੀ ਯੋਗਤਾ ਵਧਾਈ, ਬੌਧਿਕ ਪ੍ਰਫੁਲਿਤਾ ਲਈ ਬਾਣੀ ਦੇ ਭਾਸ਼ਾਈ ਤੇ ਵਿਆਖਿਆਤਮਕ ਪੱਖਾਂ ਵਿਚ ਦਿਲਚਸਪੀ ਨੂੰ ਉਤਸ਼ਾਹਿਤ ਕੀਤਾ, ਅਤੇ ਆਤਮਿਕ ਕਲਿਆਣ ਦਾ ਗਾਡੀ ਰਾਹ ਦਰਸਾਇਆ। ਇਸ ਗੱਲ ਦੇ ਸੰਕੇਤ ਵੀ ਉਪਲਬਧ ਹਨ ਕਿ ਗੁਰੂ ਅਰਜਨ ਦੇਵ ਨੇੜਲੇ ਭਵਿੱਖ ਦੇ ਸੰਭਾਵੀ ਸੰਕਟਾਂ ਸੰਬੰਧੀ ਸੁਚੇਤ ਸਨ, ਉਨ੍ਹਾਂ ਨੇ ਘੋੜ-ਸਵਾਰੀ ਤੇ ਸ਼ਸਤਰ-ਵਿਦਿਆ ਵਿਚ ਪ੍ਰਬੀਨਤਾ ਲਈ ਆਪਣੇ ਪੈਰੋਕਾਰਾਂ ਨੂੰ ਹੱਲਾ-ਸ਼ੇਰੀ ਦਿੱਤੀ। ਭਾਈ ਬਿਧੀ ਚੰਦ ਵਰਗੇ ਯੋਧੇ ਗੁਰੂ ਅਰਜਨ ਦੇ ਸਿੱਖ ਸਨ; ਬਾਲਕ ਹਰਿਗੋਬਿੰਦ ਨੂੰ ਪਿਤਾ-ਗੁਰੂ ਨੇ ਰਣ-ਭੂਮੀ ਵਿਚ ਲੜਨ ਦੀ ਸਿਖਲਾਈ ਦੇਣ ਦਾ ਆਪ ਪ੍ਰਬੰਧ ਕੀਤਾ ਸੀ।

ਅਜਿਹਾ ਅਰਥ-ਭਰਪੂਰ ਤੇ ਕਾਰਜ-ਯੁਕਤ ਜੀਵਨ ਮਨੁੱਖੀ ਇਤਿਹਾਸ ਵਿਚ ਸ਼ਾਜੋ-ਨਾਦਰ ਹੀ ਨਜ਼ਰ ਆਉਂਦਾ ਹੈ। ਗੁਰੂ ਅਰਜਨ ਦੀ ਬੇਮਿਸਾਲ ਸ਼ਖ਼ਸੀਅਤ ਵਿਚ ਦ੍ਰਿਸ਼ਟੀ ਦੀ ਵਿਸ਼ਾਲਤਾ, ਕਾਰਜਾਂ ਨੂੰ ਨੇਪਰੇ ਚਾੜ੍ਹਨ ਦੀ ਦ੍ਰਿੜ੍ਹਤਾ, ਨੈਤਿਕ-ਅਧਿਆਤਮਕ ਨੇਤਾ ਦੇ ਰੂਪ ਵਿਚ ਸੰਗ-ਸਾਥ ਨੂੰ ਸਰਬ-ਪੱਖੀ ਅਗਵਾਈ—ਸੂਝਵਾਨ ਚਿੰਤਕਾਂ ਤੇ ਪਾਠਕਾਂ ਨੂੰ ਹੈਰਾਨ ਵੀ ਕਰਦੇ ਹਨ ਤੇ ਡੂੰਘੀ ਪ੍ਰਸ਼ੰਸਾ ਦੇ ਭਾਵ ਵੀ ਉਪਜਾਂਦੇ ਹਨ। ਜੀਵਨ-ਭਰ ਦੀ ਘਾਲਣਾ ਤੋਂ ਉਪਰੰਤ, ਅੰਤਲੇ ਦਿਨਾਂ ਵਿਚ ਸ਼ਹੀਦੀ ਦੇ ਕਾਰਨਾਮੇ ਰਾਹੀਂ ਉਨ੍ਹਾਂ ਨੇ ਇਕ ਹੋਰ ਬੇਮਿਸਾਲ ਕਾਰਜ ਕਰ ਦਿਖਾਇਆ, ਜਿਸ ਦਾ ਸਿੱਖ-ਲਹਿਰ ਉਤੇ ਅਤਿ ਡੂੰਘਾ ਤੇ ਅਮਿਟ ਪ੍ਰਭਾਵ ਪਿਆ, ਜਿਸ ਨੇ ਸਿੱਖੀ ਦਾ ਰੰਗ-ਰੂਪ ਹੀ ਬਦਲ ਦਿੱਤਾ।

## 5. ਮੀਰੀ ਤੇ ਪੀਰੀ ਦਾ ਸਮੰਜਨ

ਗੁਰੂ ਨਾਨਕ ਤੋਂ ਗੁਰੂ ਅਰਜਨ ਦੇਵ ਤਕ ਗੁਰੂ-ਘਰ ਸਹਿਨਸ਼ੀਲਤਾ, ਸ਼ਾਂਤੀ ਤੇ ਸਾਧੂ-ਬਿਰਤੀ ਦਾ ਪ੍ਰਤੀਕ ਰਿਹਾ। ਪੰਜਵੇਂ ਗੁਰੂ ਦੀ ਸ਼ਹੀਦੀ ਤੋਂ ਉਤਰੰਤ ਪ੍ਰਤੀਕ ਬਦਲਣੇ ਆਰੰਭ ਹੋ ਗਏ। 'ਮਾਲਾ' ਦੇ ਨਾਲ-ਨਾਲ 'ਤਲਵਾਰ' ਗੁਰੂ-ਘਰ ਦੀ ਵਿਰਾਸਤ ਵਿਚ ਦਾਖ਼ਲ ਹੋ ਗਈ, 'ਸੰਤ' ਦੇ ਨਾਲ 'ਸਿਪਾਹੀ' ਦਾ ਚਿੰਨ੍ਹ ਸਿੱਖੀ ਦਾ ਨਿਸ਼ਾਨ ਬਣ ਗਿਆ। ਹਾਲਾਤ ਦੀ ਵੰਗਾਰ ਨੇ ਸਿੱਖ ਭਾਈਚਾਰੇ ਨੂੰ ਨਵੀਆਂ ਸੇਧਾਂ ਅਪਨਾਉਣ ਲਈ ਮਜਬੂਰ ਕਰ ਦਿੱਤਾ। ਗੁਰੂ ਹਰਿਗੋਬਿੰਦ ਦੀ ਅਗਵਾਈ ਹੇਠਾਂ ਸਿੱਖਾਂ ਨੇ ਫ਼ੌਜੀ ਬਣਤਰ ਦੀ ਜਥੇਬੰਦੀ ਧਾਰਨ ਕਰ ਲਈ, ਸੂਰਮਗਤੀ ਸਿੱਖ ਦਾ ਨਵਾਂ ਪ੍ਰਤੀਕ ਬਣ ਕੇ ਉਭਰੀ, ਸਿੱਖ ਦੀ ਜੀਵਨ ਸ਼ੈਲੀ ਵਿਚ ਸ਼ਸਤਰ ਦੀ ਸਿਖਲਾਈ, ਘੋੜ-ਸਵਾਰੀ ਤੇ ਜਿਸਮਾਨੀ ਕਲਚਰ ਸੁਭਾਵਕ ਹੀ ਸ਼ਾਮਲ ਹੋ ਗਏ। ਗੁਰੂ ਹਰਿਗੋਬਿੰਦ ਦਾ ਬਾਣਾ, ਸ਼ਿਕਾਰ ਖੇਡਣ ਵਿਚ ਰੁਚੀ ਤੇ ਸ਼ਹਿਜ਼ਾਦਿਆਂ ਵਾਲਾ ਠਾਠ-ਬਾਠ ਪਿਤਾ-ਗੁਰੂ ਅਰਜਨ ਨਾਲੋਂ ਵਖਰੀ ਨੁਹਾਰ ਦੇ ਸਨ। 'ਪੰਜਾਹ ਸਾਖੀਆਂ' ਖਰੜੇ ਅਨੁਸਾਰ ਜਦੋਂ ਮਰਾਠਾ ਸਾਧੂ ਰਾਮਦਾਸ ਨੇ ਗੁਰੂ ਸਾਹਿਬ ਨੂੰ ਪੁਛਿਆ ਤੁਸੀਂ ਕਿਸ ਤਰ੍ਹਾਂ ਦੇ 'ਸਾਧੂ'

ਹੋ ?—ਤਾਂ ਗੁਰੂ ਜੀ ਦਾ ਉੱਤਰ ਸੀ—ਅੰਦਰੋਂ ਸਾਧੂ-ਸੁਭਾ ਤੇ ਬਾਹਰੋਂ ਸ਼ਹਿਜ਼ਾਦਾ। ਹਥਿਆਰ ਦੀਨ-ਦੁਖੀ ਦੀ ਰਖਿਆ ਲਈ ਤੇ ਜ਼ਾਲਮ ਦੇ ਨਾਸ ਲਈ ਹਨ। ਬਾਬਾ ਨਾਨਕ ਨੇ ਸੰਸਾਰ ਤਿਆਗਿਆ ਨਹੀਂ ਸੀ। ਇਸ ਦੇ ਲੋਭ ਲਾਲਸਾ ਤੋਂ ਉਪਰ ਉਠਣ ਦਾ ਰਾਹ ਦਰਸਾਇਆ ਸੀ।.

ਗਿਆਰਾਂ ਸਾਲ ਦੀ ਆਯੂ ਵਿਚ ਗੁਰ-ਗੱਦੀ ਦੀ ਜ਼ਿੰਮੇਦਾਰੀ ਸੰਭਾਲਣ ਸਮੇਂ ਯੁਵਕ ਗੁਰੂ ਹਰਿਗੋਬਿੰਦ ਨੇ 'ਮੀਰੀ' ਤੇ 'ਪੀਰੀ' ਦੀਆਂ ਦੋ ਤਲਵਾਰਾਂ, ਖੱਬੇ ਤੇ ਸੱਜੇ ਮੋਢਿਆਂ ਤੋਂ ਪਹਿਨ ਕੇ, ਸਿੱਖਾਂ ਨੂੰ ਇਹ ਨਿਸ਼ਚਾ ਕਰਾਇਆ ਕਿ 'ਗੁਰੂ' ਕੇਵਲ ਆਤਮਿਕ ਰਾਹਬਰ (ਪੀਰ) ਹੀ ਨਹੀਂ, ਸੰਸਾਰਕ ਜੀਵਨ ਦਾ ਆਗੂ ਤੇ ਧਰਮ-ਰਖਿਅਕ ਵੀ ਹੈ। ਉਹ 'ਸੱਚਾ' ਵੀ ਹੈ 'ਪਾਤਸ਼ਾਹ' ਵੀ। ਉਹ ਗੁਰ-ਗੱਦੀ ਦਾ ਵਾਰਸ ਹੈ, ਨਾਲ ਹੀ ਤਖ਼ਤ ਦਾ ਅਧਿਕਾਰੀ ਹੈ। ਜੋ 'ਤਖ਼ਤ' ਗੁਰੂ ਹਰਿਗੋਬਿੰਦ ਨੇ ਆਪਣੇ ਲਈ ਸਿਰਜਿਆ, ਉਸ ਦਾ ਨਾਮ ਅਕਾਲ (ਸਦੀਵੀ ਹਸਤੀ) ਨਾਲ ਜੋੜ ਕੇ ਦੁਨਿਆਵੀ ਸ਼ਾਹਾਂ ਦੇ ਤਖ਼ਤਾਂ ਨਾਲੋਂ ਨਿਖੇੜ ਦਿੱਤਾ। ਇਸ 'ਅਕਾਲ ਤਖ਼ਤ' ਦੇ ਦਾਲਾਨ ਵਿਚ ਤੇਗ਼ ਚਲਾਉਣ ਦਾ ਹੁਨਰ ਸਿਖਾਇਆ ਜਾਂਦਾ, ਦਲੇਰੀ ਤੇ ਸਾਹਸ ਦੀ ਭਾਵਨਾ ਭਰੀ ਜਾਂਦੀ, ਜੋਧਿਆਂ ਤੇ ਸੂਰਮਿਆਂ ਦੀਆਂ 'ਵਾਰਾਂ' ਗਾਈਆਂ ਜਾਂਦੀਆਂ। ਸਿੱਖੀ ਦੇ ਘੇਰੇ ਵਿਚ ਉਹ ਜਾਤੀਆਂ ਵੀ ਸ਼ਾਮਲ ਹੋ ਗਈਆਂ ਜੋ ਬਾਹੂ-ਬਲ ਨੂੰ ਪਹਿਲ ਦੇਂਦੀਆਂ ਸਨ।

ਸਿੱਖੀ ਦੀ ਇਹ ਨਵੀਂ ਸੇਧ 'ਨਵੀਂ' ਹੋਣ ਦੇ ਬਾਵਜੂਦ ਗੁਰੂ-ਘਰ ਦੀ ਭਾਵਨਾ ਦੇ ਅਨੁਕੂਲ ਸੀ। ਗੁਰੂ ਅਰਜਨ ਦੇਵ ਨੇ ਬਾਬਾ ਬੁੱਢਾ ਜੀ ਦੀ ਨਿਗਰਾਨੀ ਵਿਚ ਯੁਵਕ ਹਰਿਗੋਬਿੰਦ ਨੂੰ ਸ਼ਾਸਤਰ ਤੇ ਸ਼ਸਤਰ ਦੋਹਾਂ ਦੀ ਵਿੱਦਿਆ ਦੁਆਈ ਸੀ। ਉਨ੍ਹਾਂ ਦੀ ਨੀਝ ਨੇ ਭਾਂਪ ਲਿਆ ਸੀ ਕਿ ਫ਼ੌਜੀ ਹੁਨਰ ਭਵਿੱਖ ਦੀ ਲੋੜ ਹੈ। ਦਲੇਰੀ ਦਾ ਗੁਣ ਆਤਮਿਕ ਤੇ ਦੁਨਿਆਵੀ ਜੀਵਨ ਵਿਚ ਇਕੋ-ਜਿਹਾ ਲੁੜੀਂਦਾ ਹੈ—"ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ" ਦਾ ਸਬਕ ਸਿੱਖ ਦੀ ਜੀਵਨ-ਜਾਚ ਲਈ ਅਨਿਵਾਰੀ ਹੈ। ਪੱਤ ਤੇ ਸਵੈਮਾਨ ਨਾਲ ਜਿਊਣ ਦੀ ਚਿਤਾਵਨੀ ਗੁਰੂ ਨਾਨਕ ਦੇ ਸਮੇਂ ਤੋਂ ਮਿਲ ਰਹੀ ਸੀ—"ਜਿਨ ਜੀਵੰਦਿਆ ਪਤਿ ਨਹੀਂ, ਮੁਇਆ ਮੰਦੀ ਸੋਇ।"

ਗੁਰੂ ਅਰਜਨ ਦੇਵ ਨੇ ਨੈਤਿਕ-ਆਤਮਿਕ ਜੀਵਨ ਦੀਆਂ ਜਿਨ੍ਹਾਂ ਕੀਮਤਾਂ ਉਤੇ ਜੀਵਨ-ਭਰ ਪਹਿਰਾ ਦਿੱਤਾ, ਉਨ੍ਹਾਂ ਹਿਤ ਹੀ ਜੀਵਨ ਦਾ ਬਲੀਦਾਨ ਦੇ ਕੇ ਆਪਣੇ ਸੰਗ-ਸਾਥ ਤੇ ਭਵਿੱਖ ਦੀਆਂ ਪੀੜ੍ਹੀਆਂ ਨੂੰ ਸਮਝਾ ਗਏ ਕਿ ਜ਼ੁਲਮ-ਜਬਰ ਤੇ ਅਨਿਆਂ ਦਾ ਹਰ ਹੀਲੇ ਟਾਕਰਾ ਕਰਨ ਦੀ ਲੋੜ ਹੈ। ਉਨ੍ਹਾਂ ਦੀ ਸ਼ਹੀਦੀ ਸਹਿਨਸ਼ੀਲਤਾ ਦੀ ਸਿਖਰ ਸੀ, ਇਸ ਤੋਂ ਅਗੇਰੇ ਸ਼ਮਸ਼ੀਰ ਖੜੀ ਕਰਨ ਤੋਂ ਸਿਵਾ ਕੋਈ ਚਾਰਾ ਨਹੀਂ ਸੀ ਰਹਿ ਗਿਆ। ਵਿਰੋਧੀਆਂ ਦੀ ਵੰਗਾਰ ਸਮੁੱਚੀ ਸਿੱਖ

ਬਰਾਦਰੀ ਦੀ ਹੋਂਦ ਤੇ ਹਸਤੀ ਨੂੰ ਸੀ, ਜੇ ਇਸ ਵੰਗਾਰ ਅੱਗੇ ਝੁਕ ਜਾਂਦੇ ਤਾਂ ਪੰਜ ਗੁਰੂਆਂ ਦੀ ਸੌ ਸਾਲਾਂ ਦੀ ਘਾਲਣਾ ਵਿਅਰਥ ਚਲੀ ਜਾਂਦੀ, ਪਰ ਜੇ ਵੰਗਾਰ ਨੂੰ ਕਬੂਲ ਕੇ ਡਟ ਜਾਂਦੇ, ਜਿਵੇਂ ਕਿ ਸਿੱਖ ਭਾਈਚਾਰੇ ਨੇ ਛੇਵੇਂ ਗੁਰੂ ਦੀ ਕਮਾਨ ਹੇਠਾਂ ਕੀਤਾ, ਤਾਂ "ਹਾਰ ਨਹੀਂ, ਸਭ ਜੇਤੂ", ਦੀ ਭਾਵਨਾ ਅਨੁਸਾਰ ਸਮੁੱਚੇ ਭਾਈਚਾਰੇ ਨੂੰ ਸੁਰਜੀਤ ਕਰ ਗਏ। ਸਿੱਖਾਂ ਨੇ ਭਾਂਜ ਦਾ ਰਾਹ ਨਹੀਂ, ਜੂਝਣ ਦਾ ਰਾਹ ਅਪਨਾਇਆ। ਗੁਰੂ ਅਰਜਨ ਦੀ ਸ਼ਹਾਦਤ ਸਿੱਖ-ਸਮਾਜ ਲਈ ਫ਼ੈਸਲੇ ਦੀ ਘੜੀ ਸਿੱਧ ਹੋਈ; ਇਹ ਮੀਰੀ ਤੇ ਪੀਰੀ ਦਾ ਸਮੰਜਨ ਹੋ ਨਿਬੜੀ।

(ਓ) ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ।
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ।
(ਗਉੜੀ, ਸੁਖਮਨੀ, ਸਲੋਕ 21, ਪੰਨਾ 290)

ਤੂੰ ਨਿਰਗੁਣੁ ਸਰਗੁਣੁ ਸੁਖ ਦਾਤਾ ।
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ।
ਆਪਣੇ ਕਰਤਬ ਆਪੇ ਜਾਣਹਿ, ਆਪੇ ਤੁਧੁ ਸਮਾਲੀਐ ਜੀਉ ।
(ਮਾਝ, ਪੰਨਾ 102)

ਆਦਿ ਸਚੁ, ਜੁਗਾਦਿ ਸਚੁ ।
ਹੈ ਭਿ ਸਚੁ, ਨਾਨਕ ਹੋਸੀ ਭਿ ਸਚੁ ।
(ਗਉੜੀ, ਸੁਖਮਨੀ, 17, ਪੰਨਾ 258)

ਅਚਰਜ ਕਥਾ ਮਹਾ ਅਨੂਪ । ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ।
ਨਾ ਇਹੁ ਬੂਢਾ ਨਾ ਇਹੁ ਬਾਲਾ । ਨਾ ਇਸੁ ਦੂਖੁ ਨਹੀਂ ਜਮ ਜਾਲਾ ।
ਨਾ ਇਹੁ ਬਿਨਸੈ ਨਾ ਇਹੁ ਜਾਇ । ਆਦਿ ਜੁਗਾਦੀ ਰਹਿਆ ਸਮਾਇ ।
(ਗੋਂਡ, ਪੰਨਾ 868)

ਤੂੰ ਪੇਡੁ, ਸਾਖ ਤੇਰੀ ਫੂਲੀ । ਤੂੰ ਸੂਖਮੁ ਹੋਆ ਅਸਥੂਲੀ ।
ਤੂੰ ਜਲਨਿਧਿ ਤੂੰ ਫੇਨ ਬੁਦਬੁਦਾ
ਤੁਧੁ ਬਿਨੁ ਅਵਰੁ ਨਾ ਭਾਲੀਐ ਜੀਉ ।
(ਮਾਝ, ਪੰਨਾ 102)

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ।
ਮਧੁਸੂਦਨ ਦਾਮੋਦਰ ਸੁਆਮੀ ।
ਰਿਖੀਕੇਸ ਗੋਵਰਧਨ ਧਾਰੀ, ਮੁਰਲੀ ਮਨੋਹਰ ਹਰਿ ਰੰਗਾ ।...
ਧਰਣੀਧਰ ਈਸ ਨਰਸਿੰਘ ਨਾਰਾਇਣ ।
ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ।
ਬਾਵਨ ਰੂਪੁ ਕੀਆ ਤੁਧੁ ਕਰਤੇ,
ਸਭ ਹੀ ਸੇਤੀ ਹੈ ਚੰਗਾ ।

ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ।
ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ।
ਸਹਸ ਨੇਤ੍ਰ ਮੂਰਤਿ ਹੈ ਸਹਸਾ, ਇਕੁ ਦਾਤਾ, ਸਭ ਹੈ ਮੰਗਾ ।

(ਮਾਰੂ ਸੋਲਹੇ, ਪੰਨਾ 1082)

ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ।
ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ ।...
ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ ।
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ।

(ਗੂਜਰੀ, ਪੰਨਾ 507)

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ।
ਨਉ ਨਿਧਿ ਤੇਰੈ ਅਖੁਟ ਭੰਡਾਰਾ ।
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ, ਸੋਈ ਭਗਤੁ ਤੁਮਾਰਾ ਜੀਉ ।
ਸਭੁ ਕੋ ਆਸੈ ਤੇਰੀ ਬੈਠਾ । ਘਟ ਘਟ ਅੰਤਰਿ ਤੂੰ ਹੈ ਵੁਠਾ ।
ਸਭੇ ਸਾਝੀਵਾਲ ਸਦਾਇਨਿ
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ।

(ਮਾਝ, ਪੰਨਾ 97)

ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ ।
ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ ।
ਤੂੰ ਮੇਰਾ ਰਾਖਾ ਸਭਨੀ ਥਾਈ, ਤਾ ਭਉ ਕੇਹਾ ਕਾੜਾ ਜੀਉ ।...
ਜੀਅ ਜੰਤ ਸਭਿ ਤੁਧੁ ਉਪਾਏ ।
ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ।
ਸਭ ਕਿਛੁ ਕੀਤਾ ਤੇਰਾ ਹੋਵੈ, ਨਾਹੀ ਕਿਛੁ ਅਸਾੜਾ ਜੀਉ ।

(ਮਾਝ, ਪੰਨਾ 103)

ਆਪਹਿ ਕੀਆ ਕਰਾਇਆ, ਆਪਹਿ ਕਰਨੈ ਜੋਗੁ ।
ਨਾਨਕ ਏਕੋ ਰਵਿ ਰਹਿਆ, ਦੂਸਰ ਹੋਆ ਨ ਹੋਗੁ ।

(ਗਉੜੀ, ਬਾਵਨ ਅਖਰੀ, ਪੰਨਾ 250)

ਆਪਿ ਸਤਿ ਕੀਆ ਸਭੁ ਸਤਿ । ਤਿਸੁ ਪ੍ਰਭ ਤੇ ਸਗਲੀ ਉਤਪਤਿ ।
ਤਿਸੁ ਭਾਵੈ ਤਾ ਕਰੇ ਬਿਸਥਾਰੁ । ਤਿਸੁ ਭਾਵੈ ਤਾ ਏਕੰਕਾਰੁ ।

(ਗਉੜੀ, ਸੁਖਮਨੀ, ਪੰਨਾ 294)

ਬਾਜੀਗਰਿ ਜੈਸੇ ਬਾਜੀ ਪਾਈ ।
ਨਾਨਾ ਰੂਪ ਭੇਖ ਦਿਖਲਾਈ ।
ਸਾਂਗੁ ਉਤਾਰਿ ਥੰਮਿਓ ਪਾਸਾਰਾ । ਤਬ ਏਕੋ ਏਕੰਕਾਰਾ ।...
ਜਲ ਤੇ ਉਠਹਿ ਅਨਿਕ ਤਰੰਗਾ ।
ਕਨਿਕ ਭੂਖਨ ਕੀਏ ਬਹੁ ਰੰਗਾ ।
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ । ਫਲ ਪਾਕੇ ਤੇ ਏਕੰਕਾਰਾ ।

(ਸੂਹੀ, ਪੰਨਾ 736)

(ਅ) ਕਈ ਜਨਮ ਭਏ ਕੀਟ ਪਤੰਗਾ ।
ਕਈ ਜਨਮ ਗਜ, ਮੀਨ, ਕੁਰੰਗਾ ।
ਕਈ ਜਨਮ ਪੰਖੀ, ਸਰਪ ਹੋਇਓ ।
ਕਈ ਜਨਮ ਹੈਵਰ ਬ੍ਰਿਖ ਜੋਇਓ ।
ਮਿਲੁ ਜਗਦੀਸ ਮਿਲਨ ਕੀ ਬਰੀਆ ।
ਚਿਰੰਕਾਲ ਇਹ ਦੇਹ ਸੰਜਰੀਆ ।

(ਗਉੜੀ, ਗੁਆਰੇਰੀ, ਪੰਨਾ 176)

ਏਕ ਪਿਤਾ, ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ।
ਸੁਣਿ ਮੀਤਾ, ਜੀਉ ਹਮਾਰਾ ਬਲਿ ਬਲਿ ਜਾਸੀ,
ਹਰਿ ਦਰਸਨੁ ਦੇਹੁ ਦਿਖਾਈ ।

(ਸੋਰਠਿ, ਪੰਨਾ 611-12)

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ ।
ਜਿਸਹਿ ਜਗਾਇ ਪੀਆਵੈ ਇਹੁ ਰਸ, ਅਕਥ ਕਥਾ ਤਿਨਿ ਜਾਨੀ ।

(ਗਉੜੀ, ਪੂਰਬੀ ਸੋਹਿਲਾ, ਪੰਨਾ 13)

ਬ੍ਰਹਮ ਗਿਆਨੀ ਸਦਾ ਨਿਰਲੇਪ । ਜੈਸੇ ਜਲ ਮਹਿ ਕਮਲ ਅਲੇਪ ।
ਬ੍ਰਹਮ ਗਿਆਨੀ ਸਦਾ ਨਿਰਦੋਖ । ਜੈਸੇ ਸੂਰੁ ਸਰਬ ਕਉ ਸੋਖ ।...
ਬ੍ਰਹਮ ਗਿਆਨੀ ਕਾ ਸਗਲ ਅਕਾਰੁ ।
ਬ੍ਰਹਮ ਗਿਆਨੀ ਆਪਿ ਨਿਰੰਕਾਰੁ ।
ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ।
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ।

(ਗਉੜੀ, ਸੁਖਮਨੀ, ਪੰਨਾ 272-74)

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ।
ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ ।

ਕਉੜਾ ਬੋਲ ਨ ਜਾਨੈ, ਪੂਰਨ ਭਗਵਾਨੈ, ਅਉਗਣੁ ਕੋ ਨ ਚਿਤਾਰੇ ।
ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀ ਭੰਨੈ ਘਾਲੇ ।
(ਰਾਗੁ ਸੂਹੀ, ਛੰਤ, ਪੰਨਾ 784)

ਤੁਮ ਕਰਹੁ ਦਇਆ ਮੇਰੇ ਸਾਈ ।
ਐਸੀ ਮਤਿ ਦੀਜੈ ਮੇਰੇ ਠਾਕੁਰ, ਸਦਾ ਸਦਾ ਤੁਧੁ ਧਿਆਈ ।
(ਧਨਾਸਰੀ, ਪੰਨਾ 673)

ਹਮ ਮੈਲੇ ਤੁਮ ਊਜਲ ਕਰਤੇ, ਹਮ ਨਿਰਗੁਨ ਤੂ ਦਾਤਾ ।
ਹਮ ਮੂਰਖ, ਤੁਮ ਚਤੁਰ ਸਿਆਣੇ, ਤੂ ਸਰਬ ਕਲਾ ਕਾ ਗਿਆਤਾ ।
ਮਾਧੋ ਹਮ ਐਸੇ ਤੂ ਐਸਾ ।...
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ,
ਤੁਮ ਸਦਾ ਸਦਾ ਦਇਆਲਾ ।
ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ ।
(ਸੋਰਠਿ, ਪੰਨਾ 613)

ਰਾਜੁ ਨ ਚਾਹਉ, ਮੁਕਤਿ ਨ ਚਾਹਉ,
ਮਨਿ ਪ੍ਰੀਤਿ ਚਰਨ ਕਮਲਾ ਰੇ ।
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ ।
(ਦੇਵਗੰਧਾਰੀ, ਪੰਨਾ 534)

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ।
ਨਾ ਤੂ ਆਵਹਿ ਵਸਿ ਬੇਦ ਪੜਾਵਣੇ ।
ਨਾ ਤੂ ਆਵਹਿ ਵਸਿ ਤੀਰਥਿ ਨਾਈਐ ।
ਨਾ ਤੂ ਆਵਹਿ ਵਸਿ ਧਰਤੀ ਧਾਈਐ ।
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ।
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ।
ਸਭ ਕੋ ਤੇਰੈ ਵਸਿ ਅਗਮ ਅਗੋਚਰਾ ।
ਤੂ ਭਗਤਾ ਕੈ ਵਸਿ, ਭਗਤਾ ਤਾਣੁ ਤੇਰਾ ।
(ਰਾਮਕਲੀ ਵਾਰ, ਪੰਨਾ 962)

ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ ।
ਜਾ ਉਠੀ ਚਲਸੀ ਕੰਤੜਾ, ਤਾ ਕੋਇ ਨ ਪੁਛੈ ਤੇਰੀ ਬਾਤ ।
ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ ।
ਗੁਰ ਮਿਲਿ ਚਜੁ ਅਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖੁ ।

ਸਭਨਾ ਸਾਹੁਰੈ ਵੰਞਣਾ, ਸਭਿ ਮੁਕਲਾਵਣਹਾਰ ।
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ।

(ਸਿਰੀ ਰਾਗ, ਪੰਨਾ 50-51)

ਗੁਰੁ ਪਰਮੇਸਰੁ ਏਕੋ ਜਾਣੁ ।
ਜੋ ਤਿਸੁ ਭਾਵੈ ਸੋ ਪਰਵਾਣੁ ।

(ਗੋਂਡ, ਪੰਨਾ 864)

ਸਫਲ ਮੂਰਤੁ ਸਫਲਾ ਘੜੀ, ਜਿਤੁ ਸਚੇ ਨਾਲਿ ਪਿਆਰੁ ।
ਦੂਖੁ ਸੰਤਾਪੁ ਨ ਲਗਈ, ਜਿਸੁ ਹਰਿ ਕਾ ਨਾਮੁ ਅਧਾਰੁ ।
ਬਾਹ ਪਕੜਿ ਗੁਰਿ ਕਾਢਿਆ, ਸੋਈ ਉਤਰਿਆ ਪਾਰਿ ।

(ਸਿਰੀ ਰਾਗੁ, ਪੰਨਾ 44)

ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ ।
ਕਾਟੀ ਬੇਰੀ ਪਗਹ ਤੇ, ਗੁਰਿ ਕੀਨੀ ਬੰਦਿ ਖਲਾਸੁ ।
ਆਵਣ ਜਾਣੁ ਰਹਿਓ ।
ਤਪਤ ਕੜਾਹਾ ਬੁਝਿ ਗਇਆ, ਗੁਰਿ ਸੀਤਲ ਨਾਮੁ ਦੀਓ ।

(ਮਾਰੂ, ਪੰਨਾ 1002)

ਜੋ ਮਾਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ ।
ਨਾਨਕ ਦਾਸੁ ਮੁਖ ਤੇ ਜੋ ਬੋਲੈ
ਈਹਾ ਊਹਾ ਸਚੁ ਹੋਵੈ ।

(ਧਨਾਸਰੀ, ਪੰਨਾ 681-82)

ਭਾਣੈ ਉਝੜ ਭਾਣੈ ਰਾਹਾ । ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ।
ਭਾਣੈ ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ ।
ਨਾ ਕੋ ਮੂਰਖੁ, ਨਾ ਕੋ ਸਿਆਣਾ । ਵਰਤੈ ਸਭ ਕਿਛੁ ਤੇਰਾ ਭਾਣਾ ।
ਅਗਮ ਅਗੋਚਰ ਬੇਅੰਤ ਅਥਾਹਾ,
ਤੇਰੀ ਕੀਮਤਿ ਕਹਣੁ ਨ ਜਾਈ ਜੀਉ ।

(ਮਾਝ, ਪੰਨਾ 98)

ਕਉਣੁ ਸੁ ਮੁਕਤਾ, ਕਉਣੁ ਸੁ ਜੁਗਤਾ ।
ਕਉਣੁ ਸੁ ਗਿਆਨੀ, ਕਉਣੁ ਸੁ ਬਕਤਾ ।
ਕਉਣੁ ਸੁ ਗਿਰਹੀ, ਕਉਣੁ ਉਦਾਸੀ,
ਕਉਣੁ ਸੁ ਕੀਮਤਿ ਪਾਏ ਜੀਉ ।...
ਗੁਰਮੁਖਿ ਮੁਕਤਾ, ਗੁਰਮੁਖਿ ਜੁਗਤਾ ।

ਗੁਰਮੁਖਿ ਗਿਆਨੀ, ਗੁਰਮੁਖਿ ਬਕਤਾ ।
ਧੰਨੁ ਗਿਰਹੀ ਉਦਾਸੀ ਗੁਰਮੁਖਿ, ਗੁਰਮੁਖਿ ਕੀਮਤ ਪਾਏ ਜੀਉ ।
(ਮਾਝ ਅਸਟਪਦੀਆ, ਪੰਨਾ 131)

ਸੋ ਸੁਰਤਾ, ਸੋ ਬੈਸਨੋ, ਸੋ ਗਿਆਨੀ ਧਨਵੰਤੁ ।
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ।
ਖਤ੍ਰੀ, ਬ੍ਰਾਹਮਣੁ, ਸੂਦੁ, ਬੈਸੁ, ਉਧਰੈ ਸਿਮਰਿ ਚੰਡਾਲ ।
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ।
(ਗਉੜੀ ਥਿਤੀ, ਪੰਨਾ 300)

ਮੈ ਬਧੀ ਸਚੁ ਧਰਮਸਾਲ ਹੈ । ਗੁਰਸਿਖਾ ਲਹਦਾ ਭਾਲਿ ਕੈ ।
ਪੈਰ ਧੋਵਾ, ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ।...
ਹੁਣਿ ਹੁਕਮੁ ਹੋਆ ਮਿਹਰਵਾਣ ਦਾ । ਪੈ ਕੋਇ ਨ ਕਿਸੈ ਰਵਾਣਦਾ ।
ਸਭ ਸੁਖਾਲੀ ਵੁਠੀਆ, ਇਹੁ ਹੋਆ ਹਲੇਮੀ ਰਾਜੁ ਜੀਉ ।...
ਹਉ ਗੋਸਾਈ ਦਾ ਪਹਿਲਵਾਨੜਾ ।
ਮੈ ਗੁਰ ਮਿਲਿ ਉਚ ਦੁਮਾਲੜਾ ।
ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ ।
(ਸਿਰੀ ਰਾਗੁ, ਪੰਨਾ 73-74)

(ੲ) ਸੁਖੁ ਨਾਹੀ ਬਹੁਤੈ ਧਨਿ ਖਾਟੇ । ਸੁਖੁ ਨਾਹੀ ਪੇਖੇ ਨਿਰਤਿ, ਨਾਟੇ ।
ਸੁਖੁ ਨਾਹੀ ਬਹੁ ਦੇਸ ਕਮਾਏ । ਸਰਬ ਸੁਖਾ ਹਰਿ ਹਰਿ ਗੁਣ ਗਾਏ ।
(ਭੈਰਉ, ਪੰਨਾ 1147)

ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ।
ਬੁਰਾ ਨਹੀ, ਸਭੁ ਭਲਾ ਹੀ ਹੈ ਰੇ, ਹਾਰ ਨਹੀਂ ਸਭ ਜੇਤੈ ।
(ਕਾਨੜਾ, ਪੰਨਾ 1302)

ਕਬੀਰ ਰਾਮੁ ਨ ਚੇਤਿਓ, ਫਿਰਿਆ ਲਾਲਚ ਮਾਹਿ ।
ਪਾਪ ਕਰੰਤਾ ਮਰਿ ਗਇਆ, ਅਉਧ ਪੁਨੀ ਖਿਨ ਮਾਹਿ ।
(ਮ. 5 ਸਲੋਕ ਕਬੀਰ, ਪੰਨਾ 1376)

ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ ।
ਭਾਈ ਮੀਤ ਸੁ ਰਿਦ ਕੀਏ, ਬਿਖਿਆ ਰਚਿਆ ਬਾਦੁ ।
ਜਾਦੇ ਬਿਲਮ ਨ ਹੋਵਈ, ਵਿਣੁ ਨਾਵੈ ਬਿਸਮਾਦੁ ।
(ਸਿਰੀ ਰਾਗੁ, ਪੰਨਾ 50)

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ।
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ ।
ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ ।

(ਮਾਰੂ ਅੰਜੁਲੀਆ, ਪੰਨਾ 1019)

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ।
ਤਾ ਮੇਰੈ ਮਨਿ ਭਇਆ ਨਿਧਾਨਾ ।
ਰਤਨ ਲਾਲ ਜਾ ਕਾ ਕਛੂ ਨ ਮੋਲੁ । ਭਰੇ ਭੰਡਾਰ ਅਖੂਟ ਅਤੋਲ ।

(ਗਉੜੀ, ਪੰਨਾ 186)

ਪੋਥੀ ਪਰਮੇਸਰ ਕਾ ਥਾਨੁ ।
ਸਾਧ ਸੰਗਿ ਗਾਵਹਿ ਗੁਣ ਗੋਬਿੰਦ, ਪੂਰਨ ਬ੍ਰਹਮ ਗਿਆਨੁ ।

(ਸਾਰਗ, ਪੰਨਾ 1226)

ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ।
ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ।
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ।
ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ।

(ਫੁਨਹੇ ਮ. 5, ਪੰਨਾ 1362)

ਫਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ।
ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ।

(ਮ. 5 ਸਲੋਕ ਫਰੀਦ, ਪੰਨਾ 1383)

ਸਗਲ ਧਰਮ ਮਹਿ ਸ੍ਰੇਸਟ ਧਰਮੁ ।
ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ ।
ਸਗਲ ਕ੍ਰਿਆ ਮਹਿ ਊਤਮ ਕਿਰਿਆ ।
ਸਾਧ ਸੰਗਿ ਦੁਰਮਤਿ ਮਲੁ ਹਿਰਿਆ ।
ਸਗਲ ਉਦਮ ਮਹਿ ਉਦਮੁ ਭਲਾ ।
ਹਰਿ ਕਾ ਨਾਮੁ ਜਪਹੁ ਜੀਅ ਸਦਾ ।

(ਗਉੜੀ ਸੁਖਮਨੀ, ਪੰਨਾ 266)

ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ।
ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ।

(ਗੂਜਰੀ ਵਾਰ, ਸਲੋਕ 17, ਪੰਨਾ 522)

ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ।
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ।

(ਮਾਰੂ ਵਾਰ, ਸਲੋਕ 23, ਪੰਨਾ 1102)

ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ।
ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ
ਵਿਚੇ ਹੋਵੈ ਮੁਕਤਿ ।

(ਗੂਜਰੀ ਵਾਰ, ਸਲੋਕ 16, ਪੰਨਾ 522)

ਬਿਸਰਿ ਗਈ ਸਭ ਤਾਤਿ ਪਰਾਈ ।
ਜਬ ਤੇ ਸਾਧ ਸੰਗਤਿ ਮੋਹਿ ਪਾਈ ।
ਨਾ ਕੋ ਬੈਰੀ, ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ।

(ਕਾਨੜਾ, ਪੰਨਾ 1299)

ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ।
ਹਥ ਮਰੋੜੈ, ਤਨੁ ਕਪੇ, ਸਿਆਹਹੁ ਹੋਆ ਸੇਤੁ ।
ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ।

(ਮਾਝ, ਬਾਰਹਮਾਹਾ, ਪੰਨਾ 134)

ਸਤਜੁਗੁ, ਤ੍ਰੇਤਾ, ਦੁਆਪਰੁ ਭਣੀਐ, ਕਲਿਜੁਗੁ ਊਤਮੋ ਜੁਗਾ ਮਾਹਿ ।
ਅਹਿ ਕਰੁ ਕਰੇ, ਸੁ ਅਹਿ ਕਰੁ ਪਾਏ,
ਕੋਈ ਨ ਪਕੜੀਐ ਕਿਸੈ ਥਾਇ । (ਆਸਾ, ਪੰਨਾ 406)

ਐਸਾ ਕੌਂਦਿ ਜਿ ਦੁਬਿਧਾ ਮਾਰਿ ਗਵਾਵੈ ।
ਇਸਹਿ ਮਾਰਿ, ਰਾਜ ਜੋਗੁ ਕਮਾਵੈ ।...
ਜੋ ਇਸੁ ਮਾਰੇ ਸੁ ਜੀਵਨ ਮੁਕਤਾ ।
ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ।

(ਗਉੜੀ, ਪੰਨਾ 237-38)

ਖੰਭ ਵਿਕਾਂਦੜੇ ਜੇ ਲਹਾਂ, ਘਿੰਨਾ ਸਾਵੀ ਤੋਲਿ ।
ਤੰਨਿ ਜੜਾਂਈ ਆਪਣੈ, ਲਹਾਂ ਸੁ ਸਜਣੁ ਟੋਲਿ ।
ਸਜਣੁ ਸਚਾ ਪਾਤਿਸਾਹੁ, ਸਿਰਿ ਸਾਂਹਾਂ ਦੈ ਸਾਹੁ ।
ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ ।

(ਸਲੋਕ ਮ. 5, ਪੰਨਾ 1426)

Printed at Jantak Press, 159, Lajpat Rai Market,
Chandni Chowk, Delhi-110006.

ਗੁਰੂ ਅਰਜਨ ਦੇਵ ਜੀ ਦਾ ਸਿੱਖ ਧਰਮ ਅਤੇ ਪੰਜਾਬ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਗੁਰੂ ਜੀ ਨੇ 1604 ਈਸਵੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਗੁਰੂ ਅਰਜਨ ਦੇਵ ਜੀ ਉਚਕੋਟੀ ਦੇ ਸਾਹਿਤਕਾਰ, ਵਿਦਵਾਨ ਤੇ ਵਿਦਵਾਨਾਂ ਦੇ ਕਦਰਦਾਨ ਵੀ ਸਨ। ਇਸ ਪੁਸਤਕ ਵਿਚ ਜਿਥੇ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸੇਵਾ ਬਾਰੇ ਚਾਨਣਾ ਪਾਇਆ ਗਿਆ ਹੈ ਉਥੇ ਗੁਰੂ ਜੀ ਦੀ ਸ਼ਖਸੀਅਤ ਅਤੇ ਉਨ੍ਹਾਂ ਦੇ ਸਮੇਂ ਦੀਆਂ ਮੁੱਖ ਘਟਨਾਵਾਂ ਦਾ ਵੀ ਬੜੇ ਸਰਲ, ਰੋਚਕ ਤੇ ਵਿਦਵਤਾਮਈ ਢੰਗ ਨਾਲ ਵਰਣਨ ਕੀਤਾ ਗਿਆ ਹੈ।

ਡਾ: ਵਜੀਰ ਸਿੰਘ (ਜਨਮ 1927) ਨੇ ਇਹ ਪੁਸਤਕ ਲਿਖ ਕੇ ਇਕ ਜ਼ਰੂਰੀ ਫਰਜ਼ ਅਦਾ ਕੀਤਾ ਹੈ। ਡਾ: ਵਜੀਰ ਸਿੰਘ ਅੱਜਕਲ੍ਹ ਗੁਰੂ ਗੋਬਿੰਦ ਸਿੰਘ ਧਾਰਮਿਕ ਅਧਿਅਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰੋਫੈਸਰ ਤੇ ਮੁੱਖੀ ਹਨ। ਇਨ੍ਹਾਂ ਨੇ ਸਿੱਖ ਧਰਮ ਬਾਰੇ ਦਰਜਨਾਂ ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚੋਂ ਗੁਰੂ ਨਾਨਕ ਸਿਧਾਂਤ, ਨਾਨਕ ਬਾਣੀ ਚਿੰਤਨ, ਧਰਮ ਦਾ ਦਾਰਸ਼ਨਿਕ ਪੱਖ, ਫਲਸਫ਼ਾ ਤੇ ਸਿੱਖ ਫਲਸਫ਼ਾ ਆਦਿ ਪ੍ਰਮੁੱਖ ਹਨ।



ਮੁੱਲ : 8.00

ਨੈਸ਼ਨਲ ਬੁਕ ਟਰੱਸਟ, ਇੰਡੀਆ